# ਤਬਲਾ ਮ੍ਰਿਦੰਗ ਸਾਗਰ

ਕਰਤਾ:

ਪ੍ਰਿੰਸੀਪਲ ਦਿਆਲ ਸਿੰਘ



ਮਿਲਣ ਦਾ ਪਤਾ :

ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

ਪਹਿਲੀ ਐਡੀਸ਼ਨ 1996
ਤੀਜੀ ਐਡੀਸ਼ਨ ਨਵੰਬਰ 2006

ਭੇਟਾ : 150.00 (8ਪੋਂਡ, 15 ਡਾਲਰ)

ਪ੍ਰਕਾਸ਼ਕ :
ਗੁਰੂ ਨਾਨਕ ਵਿਦਿਆ ਭੰਡਾਰ ਟਰੱਸਟ
ਗੁਰਮਤਿ ਵਿਦਿਆਲਾ,
ਗੁਰਦੁਆਰਾ ਰਕਾਬ ਗੰਜ, ਨਵੀਂ ਦਿੱਲੀ- 110001



ਮਿਲਣ ਦਾ ਪਤਾ
ਭਾ. ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
ਫੋਨ : (0183) 2542346, 2547974, 2557973
ਫੈਕਸ : (0183) 2557973
E-mail : csjs@jla.vsnl.net.in
Visit our Website : www.csjs.com

ਪ੍ਰਿੰਟਰ :
ਜੀਵਨ ਪ੍ਰਿੰਟਰਜ਼, 312 ਈਸਟ ਮੋਹਨ ਨਗਰ, ਅੰਮ੍ਰਿਤਸਰ।
ਫੋਨ : 2705003, 5095774, 3094012

Printed in India

# ਸੂਚੀ-ਪੱਤਰ


(ੳ) ਤਬਲਾ ਮ੍ਰਿਦੰਗ ਦਾ ਸੰਖੇਪ ਵਰਣਨ ਤੇ ਤਬਲਾ ਵਾਦਕਾਂ ਦੇ ਘਰਾਨੇ 9

(ਅ) ਤਾਲ ਦੇ ਮੁਖ ਅੰਗ, ਲਯ ਵਰਣਨ, ਦਸ ਪ੍ਰਾਣ, ਬੋਲਾਂ ਦੀ ਉਤਪਤੀ ਅਤੇ ਤਬਲਾ ਛੇਤੀ ਕਿਵੇਂ ਸਿਖਾਇਆ ਜਾਵੇ 12

(ੲ) ਚਿਤ੍ਰਾਂ ਰਾਹੀਂ ਤਬਲੇ ਉੱਤੇ ਅੱਖਰ (ਬੋਲ) ਵਜਾਉਣ ਦੀ ਵਿਧੀ 18

(ਸ) ਤਬਲੇ ਦੀ ਜਾਣ-ਪਹਿਚਾਣ ਅਤੇ ਤਬਲਾ ਮਿਲਾਉਣ (ਸੁਰ ਕਰਨ) ਦਾ ਤਰੀਕਾ 27

(ਹ) ਤਬਲੇ ਦੇ ਪਰਿਭਾਸ਼ਿਕ ਸ਼ਬਦ ਅਤੇ ਤਬਲਾ ਸਿਖਾਉਣ ਦਾ ਸੌਖਾ ਤਰੀਕਾ 29

1. ਤਿੰਨਤਾਲ—ਪੇਸ਼ਕਾਰ, ਕਾਇਦੇ, ਤਿਹਾਈ ਪਰਨ ਆਦਿ 37
2. ਦਾਦਰਾ 53
3. ਕਹਿਰਵਾ 58
4. ਝਪਤਾਲ 62
5. ਇਕਤਾਲਾ (ਯੱਕਾ) 74
6. ਰੂਪਕ (ਢਾਈ ਤਾਲ) 81
7. ਆੜਾ ਚੌਤਾਲਾ (ਆੜਾ ਚਾਰ ਤਾਲ) 89
8. ਚੰਚਲ (ਦੀਪਚੰਦੀ) 99
9. ਝੂਮਰਾ 105
10. ਫਰੋਦੱਸਤ 110
11. ਸੂਲਫਾਕ (ਸੁਲਫਾਕਤਾ) 113
12. ਪੰਜਾਬੀ ਠੇਕਾ 119
13. ਸਵਾਰੀ ਪੰਜਤਾਲ 121
14. ਸਵਾਰੀ ਚਾਰਤਾਲ 128

15. ਮੱਤਤਾਲ (9 ਮਾਤ੍ਰੇ) 134
16. ਜੈ ਤਾਲ (13 ਮਾਤ੍ਰੇ) 140
17. ਸ਼ਿਖਰ ਤਾਲ (17 ਮਾਤ੍ਰੇ) 144
18. ਖਟਤਾਲ (18 ਮਾਤ੍ਰੇ) 151
19. ਇੰਦ੍ਰ-ਤਾਲ (19 ਮਾਤ੍ਰੇ) 157
20. ਮੱਲ-ਤਾਲ (21 ਮਾਤ੍ਰੇ) 162
21. ਅਪ੍ਰਚਲਿਤ ਵੱਡੇ ਤਾਲਾਂ ਦੇ ਠੇਕੇ 165

## ਖੁੱਲੇ ਬੋਲ (ਪੰਜਾਬ-ਬਾਜ)

ਚਿਤ੍ਰਾਂ ਰਾਹੀਂ ਤਬਲੇ ਤੇ ਖੁੱਲੇ ਬੋਲ (ਮ੍ਰਿਦੰਗ) ਬਜਾਉਣ ਦੀ ਵਿਧੀ 169
1. ਪਉੜੀ (ਜੋ ਆਸਾ ਦੀ ਵਾਰ ਨਾਲ ਬਜਾਈਦੀ ਹੈ) 177
2. ਕਹਿਰਵਾ ਗਤ-ਤੋੜੇ ਆਦਿ 178
3. ਦਾਦਰਾ 181
4. ਤਿੰਨਤਾਲ ਅਤੇ ਠਾਅ, ਦਗੁਨ ਦੇ ਬੋਲ ਆਦਿ 184
5. ਰੂਪਕ (ਢਾਈ ਤਾਲ) 188
6. ਝਪਤਾਲ 191
7. ਚਾਰਤਾਲ 198
8. ਧਮਾਰ 214
9. ਮਹੇਸ਼ ਤਾਲ (9 ਮਾਤ੍ਰੇ) 223
10. ਸਵਾਰੀ ਚਾਰਤਾਲ 228
11. ਸਵਾਰੀ ਪੰਜਤਾਲ 233
12. ਸ਼ਿਖਰ ਤਾਲ (ਦੂਜਾ ਪ੍ਰਕਾਰ) 240
13. ਖਟਤਾਲ (ਮਤਕੇਸ੍ਰੀ ਤਾਲ) 245

# ਸਮਰਪਣ

ਤਾਲ ਵਾਦਯ ਦੇ ਉਨ੍ਹਾਂ ਬਜ਼ੁਰਗ ਉਸਤਾਦਾਂ ਨੂੰ,

ਜਿਨ੍ਹਾਂ ਨੇ ਅਣਥੱਕ ਮਿਹਨਤ ਕਰਕੇ ਇਸ

ਵਿਦਿਆ ਨੂੰ ਪ੍ਰਾਪਤ ਕੀਤਾ ਅਤੇ

ਅਗੇ ਵਿਦਿਆਰਥੀਆਂ ਨੂੰ

ਸਿਖਾਉਣ ਵਿਚ ਆਪਣਾ

ਯੋਗਦਾਨ ਦਿੱਤਾ।

## ਏਸੇ ਕਲਮ ਤੋਂ-

### ੧. ਗੁਰਮਤਿ ਸੰਗੀਤ ਸਾਗਰ (ਆਸਾ ਦੀ ਵਾਰ ਤੇ ਸ਼ਬਦ)

ਇਸ ਦੇ ਆਰੰਭ ਵਿਚ ਸੰਗੀਤ-ਸ਼ਾਸਤਰ ਜਾਣਕਾਰੀ ਦਿੱਤੀ ਹੈ। ਉਸ ਤੋਂ ਬਾਅਦ ਹਰੇਕ ਰਾਗ ਵਿਚ ਚਾਰ-ਚਾਰ ਛੌਕਿਆਂ ਦੀਆਂ ਭਿੰਨ-ਭਿੰਨ ਟਿਊਨਾਂ ਤੇ ਸ਼ਬਦ ਲਿਖੇ ਹਨ। ਇੰਜ ਛੇ ਰਾਗਾਂ ਵਿਚ ਸੰਪੂਰਣ ਆਸਾ ਦੀ ਵਾਰ ਸਿੱਖਣ ਦਾ ਤਰੀਕਾ ਅਤੇ ੨੭ ਸ਼ਬਦ-ਰੀਤਾਂ ਨੂੰ ਸੁਰ ਲਿਪੀ ਵਿਚ ਲਿਖਿਆ ਹੈ। ਭੇਟਾ : ੩੦/-

### ੨. ਗੁਰਮਤਿ ਸੰਗੀਤ ਸਿਖਿਆ

ਇਸ ਦੇ ਆਰੰਭ ਵਿਚ ਸੰਗੀਤ ਸ਼ਾਸਤਰ ਜਾਣਕਾਰੀ, ਅਲੰਕਾਰ-ਪਲਟੇ ਅਤੇ ਰਾਗ ਦਾ ਠਾਟ, ਜਾਤੀ, ਵਾਦ-ਸੰਵਾਦ, ਆਰੋਹ-ਅਵਰੋਹ ਤੇ ਗਾਉਣ ਦਾ ਸਮਾਂ ਆਦਿ। ਉਸ ਤੋਂ ਬਾਅਦ ਪ੍ਰਚਲਤ ੩੧ ਰਾਗਾਂ ਵਿਚ ਚਾਰ-ਚਾਰ ਸੁੰਦਰ ਸ਼ਬਦ ਰੀਤਾਂ ਨੂੰ ਸੁਰ ਲਿਪੀ ਵਿਚ ਲਿਖਿਆ ਹੈ। ਇਸ ਪੁਸਤਕ ਤੋਂ ਉਹ ਵਿਦਿਆਰਥੀ ਪੂਰਾ ਲਾਭ ਉਠਾ ਸਕਦੇ ਹਨ, ਜਿਹੜੇ ਕੀਰਤਨ ਸਿੱਖਣ ਵਿਚ ਰੁਚੀ ਰੱਖਦੇ ਹਨ। ਭੇਟਾ : ੬੦/-

### ੩. ਗੁਰਮਤਿ ਸੰਗੀਤ ਸਾਗਰ (ਭਾਗ ਪਹਿਲਾ)

ਇਸ ਦੇ ਆਰੰਭ ਵਿਚ ਸੰਗੀਤ ਪ੍ਰਣਾਲੀਆਂ, ਸੁਰਤੀ-ਸੁਰ, ਠਾਟ ਆਦਿ, ਗਾਇਕਾਂ ਦੇ ਗੁਣ-ਅਵਗੁਣ ਅਤੇ ਅਵਾਜ਼ ਸੁਰੀਲੀ ਕਰਨ ਲਈ ਅਲੰਕਾਰ-ਪਲਟੇ ਲਿਖੇ ਹਨ। ਉਸ ਤੋਂ ਬਾਅਦ ੧੪ ਰਾਗਾਂ ਦੇ ਲੇਖ, ਆਲਾਪ, ਤਾਨਾਂ ਅਤੇ ਵੱਖੋ-ਵੱਖ ਤਾਲਾਂ ਵਿਚ ੨੨੫ ਸ਼ਬਦ ਰੀਤਾਂ ੨੨ ਪੜਤਾਲਾਂ ਨੂੰ ਤਾਲ-ਬਧ ਸੁਰ ਲਿਪੀ ਵਿਚ ਲਿਖਿਆ ਹੈ। ਭੇਟਾ : ੧੦੦/-

### ੪. ਗੁਰਮਤਿ ਸੰਗੀਤ ਸਾਗਰ (ਭਾਗ ਦੂਜਾ)

ਇਸ ਵਿਚ ਪ੍ਰਾਚੀਨ ਮੂਰਛਨਾਂ ਸੰਬੰਧੀ ਜਾਣਕਾਰੀ, ਰਾਗਾਂ ਦੇ ਦਸ ਲੱਛਣ, ਠਾਟ ਪੱਧਤੀ ਦਾ ਵਿਕਾਸ ਅਤੇ ਗਣਿਤ ਅਨੁਸਾਰ ਇਕ ਠਾਟ ਤੋਂ ੪੮੪ ਰਾਗਾਂ ਦੀ ਉਤਪੱਤੀ ਦਾ ਵੇਰਵਾ ਦਿੱਤਾ ਹੈ। ਉਸ ਤੋਂ ਬਾਅਦ ੨੧ ਰਾਗਾਂ ਦੇ ਲੇਖ, ਆਲਾਪ, ਤਾਨਾਂ ਅਤੇ ੨੩੪ ਸ਼ਬਦ ਰੀਤਾਂ ੧੩ ਪੜਤਾਲਾਂ ਤੋਂ ਇਲਾਵਾ ਤਿੰਨ ਸ਼ਬਦਾਂ ਦੇ ਗੁਲਦਸਤੇ ਵੀ ਲਿਖੇ ਹਨ। ਭੇਟਾ : ੧੩੦/-

### ੫. ਗੁਰਮਤਿ ਸੰਗੀਤ ਸਾਗਰ (ਭਾਗ ਤੀਜਾ)

ਇਸ ਵਿਚ ਸ਼ਾਸਤ੍ਰੀਯ ਸੰਗੀਤ, ਭਗਤੀ ਸੰਗੀਤ ਤੇ ਗੁਰਮਤਿ ਸੰਗੀਤ ਦਾ ਸੁਮੇਲ ਅਤੇ ਭਿੰਨਤਾ ਨੂੰ ਦਰਸਾਇਆ ਹੈ। ਨਾਲ ਹੀ ਗੁਰਮਤਿ ਸੰਗੀਤ ਵਿਚ ਸਾਜ਼ਾਂ ਦੀ ਕੀ ਮਹੱਤਤਾ ਹੈ ਅਤੇ ਗੁਰਮਤਿ ਸੰਗੀਤ ਦੀ ਅਧੋਗਤੀ ਦਾ ਕਾਰਣ। ਉਸ ਤੋਂ ਬਾਅਦ ੨੮ ਰਾਗਾਂ ਦੇ ਲੇਖ, ਆਲਾਪ, ਤਾਨਾਂ ਅਤੇ ਭਿੰਨ-ਭਿੰਨ ਤਾਲਾਂ ਵਿਚ ੨੪੫ ਮਨੋਹਰ ਰੀਤਾਂ ਦੇ ਨਾਲ ਨੌਂ ਪੜਤਾਲਾਂ ਤੋਂ ਇਲਾਵਾ ਇਕ ਗੁਲਦਸਤਾ ਅਤੇ ਦਸਵੇਂ ਪਾਤਸ਼ਾਹ ਸੰਬੰਧੀ ਰਾਗ ਹਿੰਡੋਲ-ਕੇਦਾਰਾ ਵਿਚ ਦੋ ਠੁਮਰੀਆਂ ਦਰਜ ਹਨ। ਭੇਟਾ : ੧੨੦/-

### ੬. ਗੁਰਮਤਿ ਸੰਗੀਤ ਸਾਗਰ (ਭਾਗ ਚੌਥਾ)

ਇਸ ਵਿਚ ਹਿੰਦੁਸਤਾਨੀ ਸੰਗੀਤ ਪੱਧਤੀ ਦੇ ੪੦ ਸਿਧਾਂਤ, ਸੰਗੀਤ ਪੱਖੋਂ ਆਦਿ ਗ੍ਰੰਥ ਵਿਚ ਲਿਖੀ ਰਾਗ ਮਾਲਾ ਤੇ ਇਕ ਤੋਂ ਸਤਾਰਾਂ ਤੱਕ ਲਿਖੇ 'ਘਰ' ਦਾ ਕੀ ਭਾਵ ਹੈ। ਇਸ ਦਾ ਖੁਲਾਸਾ ਕੀਤਾ ਹੈ। ਉਸ ਤੋਂ ਬਾਅਦ ੪੦ ਰਾਗਾਂ ਦੇ ਲੇਖ ਆਦਿ ਅਤੇ ੨੭੪ ਸ਼ਬਦ ਰੀਤਾਂ ੧੫ ਪੜਤਾਲਾਂ ਅਖੀਰ ਤੇ ਇਕ ਗੁਲਦਸਤਾ ਦਰਜ ਹੈ। ਇੰਜ ਕੁਲ ੨੯੦ ਸ਼ਬਦ ਰੀਤਾਂ ਨੂੰ ਤਾਲ-ਬੱਧ ਸੁਰ ਲਿਪੀ ਵਿਚ ਲਿਖਿਆ ਹੈ। ਭੇਟਾ : ੧੫੦/-

**ਨੋਟ-** ਗੁਰਮਤਿ ਸੰਗੀਤ ਸਾਗਰ ਦੇ ਇਨ੍ਹਾਂ ਚਾਰ ਭਾਗਾਂ ਵਿਚ ਆਦਿ ਗ੍ਰੰਥ ਵਿਚ ਲਿਖੇ ੩੧ ਰਾਗ ਅਤੇ ਉਨ੍ਹਾਂ ਦੇ ਪ੍ਰਕਾਰਾਂ ਤੋਂ ਇਲਾਵਾ ਉਹ ਰਾਗ ਭੀ ਸ਼ਾਮਲ ਹਨ, ਜਿਨ੍ਹਾਂ ਵਿਚ ਸਾਡੇ ਬਜ਼ੁਰਗ ਸੀਨਾ-ਬਸੀਨਾ ਸ਼ਬਦ ਰੀਤਾਂ ਗਾਇਨ ਕਰਦੇ ਆ ਰਹੇ ਹਨ। ਇੰਜ ੧੦੩ ਰਾਗਾਂ ਵਿਚ ੧੦੪੫ ਸ਼ਬਦ ਰੀਤਾਂ ਪੜਤਾਲਾਂ ਆਦਿ ਦਾ ਇਹ ਸੰਗ੍ਰਹਿ ਪ੍ਰਕਾਸ਼ਤ ਕੀਤਾ ਗਿਆ ਹੈ।

---

ਮਿਲਣ ਦਾ ਪਤਾ :- **ਭਾ. ਚਤਰ ਸਿੰਘ ਜੀਵਨ ਸਿੰਘ**
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। ਫੋਨ : 542346, 547974 ਫੈਕਸ : (0183)-542346

# ਭੂਮਿਕਾ

ਸੰਗੀਤ ਸਾਸ਼ਤ੍ਰ ਵਿਚ ਤਾਲ ਦਾ ਇਕ ਮਹੱਤਵ ਪੂਰਣ ਸਥਾਨ ਹੈ। ਗਾਇਨ, ਵਾਦਨ ਅਤੇ ਨ੍ਰਿਤ ਦੇ ਮਾਪ ਨੂੰ ਕਾਇਮ ਰੱਖਣ ਲਈ ਤਾਲ ਦਾ ਹੋਣਾ ਜ਼ਰੂਰੀ ਹੈ। ਭਾਵ, ਗੀਤ-ਛੰਦ ਦੀ ਸ਼ੋਭਾ ਤਾਲ ਨਾਲ ਹੀ ਹੁੰਦੀ ਹੈ। ਬਿਨਾ ਤਾਲ ਦੇ ਗਾਉਣਾ, ਬਜਾਉਣਾ ਅਤੇ ਨੱਚਣਾ ਤਿੰਨੇ ਹੀ ਫਿਕੇ ਰਹਿੰਦੇ ਹਨ। ਇਸ ਲਈ ਕੀਰਤਨ ਕਰਨ ਵਾਲਾ (ਸੰਗੀਤਕਾਰ) ਨ੍ਰਿਤਕਾਰ ਇਤਿਆਦਿ ਸਭ ਨੂੰ ਤਾਲ ਦਾ ਗਿਆਨ ਹੋਣਾ ਚਾਹੀਦਾ ਹੈ। "ਤਾਲ ਕਾਲ ਕ੍ਰਿਆ ਮਾਨਮ" ਦੇ ਅਨੁਸਾਰ "ਤਾਲ" ਸਮੇਂ ਦੇ ਨਾਪ ਨੂੰ ਕਹਿੰਦੇ ਹਨ। ਤਾਲ ਦੇਣ ਲਈ ਢੋਲ, ਮ੍ਰਿਦੰਗ, ਤਬਲਾ, ਛੈਣੇ, ਖੜਤਾਲ ਆਦਿ ਕਿਸੇ ਵੀ ਚੀਜ਼ ਦਾ ਪ੍ਰਯੋਗ ਹੋ ਸਕਦਾ ਹੈ। ਇਸ ਤੋਂ ਇਲਾਵਾ ਹੱਥ ਦੀਆਂ ਉਂਗਲਾਂ ਜਾਂ ਹਥੇਲੀ ਦੀ ਤਾਲੀ ਨਾਲ ਵੀ ਤਾਲ ਦਿੱਤਾ ਜਾ ਸਕਦਾ ਹੈ।

ਸੰਗੀਤਕਲਾ ਵਿਚ ਸੁਰ ਅਤੇ ਰਾਗ ਲੱਛਣ ਤੋਂ ਇਲਾਵਾ ਤਾਲ, ਲਯ-ਮਾਤ੍ਰਾ ਦਾ ਗਿਆਨ ਹੋਣਾ ਬਹੁਤ ਜ਼ਰੂਰੀ ਮੰਨਿਆ ਗਿਆ ਹੈ। ਬਿਨਾ ਇਨ੍ਹਾਂ ਦੇ ਸੰਗੀਤ ਦੀ ਮਿਹਨਤ ਬੇਅਰਥ ਹੋ ਜਾਂਦੀ ਹੈ। ਜਿਵੇਂ ਬਿਨਾ ਵਿਅਕਰਣ ਦੇ ਬੋਲੀ ਸ਼ੁੱਧ ਨਹੀਂ ਹੁੰਦੀ, ਉਸ਼ੇ ਤਰ੍ਹਾਂ ਬਿਨਾ ਤਾਲ ਦੇ ਸੰਗੀਤ ਭੀ ਸ਼ੁੱਧ ਨਹੀਂ ਹੋ ਸਕਦਾ, ਤਾਲ ਹੀ ਸੰਗੀਤ ਦਾ ਪ੍ਰਾਣ ਹੈ।

ਤਬਲਾ ਮ੍ਰਿਦੰਗ ਸਿਖਣ-ਸਿਖਾਉਣ ਲਈ ਹਿੰਦੀ ਲਿਪੀ ਵਿਚ ਛਪੀਆ ਪੁਸਤਕਾਂ ਤਾਂ ਮਿਲ-ਦੀਆਂ ਹਨ। ਪਰ ਪੰਜਾਬੀ (ਗੁਰਮੁਖੀ) ਵਿਚ ਐਸੀ ਪੁਸਤਕ ਅਜੇ ਤਕ ਪ੍ਰਕਾਸ਼ਤ ਨਹੀਂ ਹੋਈ ਜਿਸ ਦੀ ਸਹਾਇਤਾ ਨਾਲ ਵਿਦਿਆਰਥੀ ਤਬਲੇ ਦੇ ਹੁਨਰ ਨੂੰ ਸਿੱਖ ਸਕਣ।

ਮੇਰੀ ਚਿਰਾਂ ਤੋਂ ਇੱਛਾ ਸੀ ਕਿ ਆਪਣੇ ਪਰਮ ਪੂਜ ਵਿਦਿਆ ਦਾਤਾ ਸੁਰਗਵਾਸੀ ਗਿ: ਹਰਦਿੱਤ ਸਿੰਘ ਜੀ, ਜੋ ਲਗ-ਭਗ ਚਾਲੀ ਸਾਲ ਤਕ ਗੁਰਮਤਿ ਵਿਦਿਆਲੇ ਵਿਖੇ ਬਚਿਆਂ ਨੂੰ ਕੀਰਤਨ ਦੇ ਨਾਲ ਤਬਲਾ (ਜੋੜੀ) ਸਿਖਾਉਣ ਦੀ ਸੇਵਾ ਵੀ ਕਰਦੇ ਰਹੇ ਹਨ, ਉਸ ਨੂੰ ਅਤੇ ਪ੍ਰਸਿੱਧ ਤਬਲਾ ਵਾਦਕਾਂ ਦੇ ਬਣਾਏ ਪੇਸ਼ਕਾਰ, ਕਾਇਦੇ, ਰੇਲੇ, ਪਰਨ ਆਦਿ ਜਿਹੜੇ ਮੇਰੇ ਪਾਸ ਨੋਟ ਸਨ ਉਨ੍ਹਾਂ ਨੂੰ ਬਾਤਰਤੀਵ ਲਿਖ ਕੇ ਛਪਵਾਇਆ ਜਾਏ। ਪਰ ਮੈਂ ਕਿਉਂਕਿ ਚਾਰ ਪੰਜ ਸਾਲ ਤੋਂ ਵਖੋ-ਵਖ ਭਾਗਾਂ ਵਿਚ ਅਪਣੀਆਂ ਤੇ ਪੂਜ ਗਿਆਨੀ ਜੀ ਤੋਂ ਸਿੱਖੀਆਂ ਸ਼ਬਦ ਰੀਤਾਂ ਨੂੰ ਪਹਿਲਾਂ ਛਪਾਉਣ ਦਾ ਵਿਚਾਰ ਬਣਾਇਆ ਹੋਇਆ ਸੀ। ਇਸ ਲਈ ਤਬਲੇ ਦੀ ਇਹ ਪੁਸਤਕ ਸਮੇਂ ਸਿਰ ਤਿਆਰ ਨਾ ਹੋ ਸਕੀ।

ਸਬਬ ਨਾਲ ਮਈ 1989 ਵਿਚ ਮੇਰਾ ਇੰਗਲੈਂਡ ਜਾਣ ਦਾ ਪ੍ਰੋਗਰਾਮ ਬਣ ਗਿਆ। ਮੈਂ ਵੇਖਿਆ ਕੇ ਕਈ ਗੁਰਦੁਰਿਆਂ ਵਿਚ ਵਖੋ-ਵਖ ਥਾਵਾਂ ਤੋਂ ਜਿਹੜੇ ਬੱਚੇ ਕੀਰਤਨ ਤੇ ਤਬਲੇ ਦੀ ਸਿਖਿਆ ਲੈਣ ਆਉਂਦੇ ਹਨ ਉਨ੍ਹਾਂ ਵਿਚ ਤਬਲਾ ਸਿੱਖਣ ਵਾਲਿਆਂ ਦੀ ਗਿਣਤੀ ਕੀਰਤਨ ਸਿੱਖਣ ਵਾਲਿਆਂ ਤੋਂ ਕਿਤੇ ਵਧ ਹੈ। ਵਿਚਾਰ ਵਟਾਂਦਰਾ ਕਰਨ ਤੋਂ ਪਤਾ ਚਲਿਆ ਕਿ ਬਹੁਤੇ ਬੱਚੇ ਜੋੜੀ ਸਿੱਖਣਾ ਹੀ ਪਸੰਦ ਕਰਦੇ ਹਨ। ਨਾਲ ਹੀ ਉਨ੍ਹਾਂ ਉਲਾਂਭਾ ਦਿਤਾ ਕਿ "ਗੁਰਮਤਿ ਸੰਗੀਤ, ਗੁਰਬਾਣੀ

ਸੰਗੀਤ, ਕੀਰਤਨ ਸਿਖਿਆ" ਇਤਿਆਦਿ ਪੁਸਤਕਾਂ ਤਾਂ ਅੱਗੇ ਵੀ ਛਪ ਚੁਕੀਆਂ ਹਨ ਅਤੇ ਤੁਸੀਂ ਵੀ ਪ੍ਰਕਾਸ਼ਤ ਕਰ ਰਹੇ ਹੋ, ਪਰ ਤਬਲੇ ਦੀ ਪੁਸਤਕ ਕਿਸੇ ਨੇ ਅਜੇ ਤਕ ਤਿਆਰ ਨਹੀਂ ਕੀਤੀ। ਉਨ੍ਹਾਂ ਵਿਚੋਂ ਇਕ ਨੇ ਮੇਰੀ ਬਾਂਹ ਫੜ ਕੇ ਕਿਹਾ, ਕਿ ਪ੍ਰਿੰਸੀਪਲ ਸਾਹਿਬ ਪਹਿਲਾਂ ਤਬਲੇ ਦੀ ਪੁਸਤਕ ਤਿਆਰ ਕਰਕੇ ਛਪਵਾਵੋ, ਤਾਂ ਜੋ ਅਸੀਂ ਇਨ੍ਹਾਂ ਬਚਿਆਂ ਨੂੰ ਕਿਸੇ ਨਿਯਮ ਅਨੁਸਾਰ ਜੋੜੀ ਦੀ ਸਿਖਿਆ ਦੇ ਸਕੀਏ। ਉਸ ਸੱਜਣ ਦੀ ਇਹ ਵਿਅੰਗ ਭਰੀ ਗਲ ਮੈਨੂੰ ਬਹੁਤ ਚੰਗੀ ਲਗੀ ਅਤੇ ਦਿੱਲੀ ਆ ਕੇ "ਤਬਲਾ ਮ੍ਰਿਦੰਗ ਸਾਗਰ" ਨਾਮ ਹੇਠ ਇਹ ਪੁਸਤਕ ਲਿੱਖੀ।

ਪੁਸਤਕ ਦੇ ਅਰੰਭ ਵਿਚ ਤਬਲਾ ਮਿਦੰਗ ਦਾ ਸੰਖੇਪ ਵਰਣਨ, ਤਾਲ ਦੇ ਮੁਖ ਅੰਗ, ਦਸ ਪ੍ਰਾਣ, ਬੋਲਾਂ ਦੀ ਉਤਪੱਤੀ ਅਤੇ ਤਬਲੇ ਦੇ ਅਖਰਾਂ ਨੂੰ ਚਿਤ੍ਰਾਂ ਰਾਹੀਂ ਬਜਾਉਣ ਦਾ ਤਰੀਕਾ ਦਸਿਆ ਹੈ। ਉਸ ਤੋਂ ਬਾਦ ਤਬਲੇ ਦੇ ਪਰਿਭਾਸ਼ਿਕ ਸ਼ਬਦ, ਤਬਲਾ ਸਿਖਾਉਣ ਦਾ ਸੌਖਾ ਤਰੀਕਾ, ਵਖੋ-ਵਖ ਤਾਲਾਂ ਦੇ ਠੇਕੇ-ਪ੍ਰਕਾਰ, ਪੇਸ਼ਕਾਰ, ਕਾਇਦੇ, ਮੁਖੜੇ, ਤਿਹਾਈ, ਰੇਲੇ, ਪਰਨ ਆਦਿ ਲਿੱਖੇ ਹਨ। ਜਿਨ੍ਹਾਂ ਨੂੰ ਬੰਦ ਹੱਥ ਨਾਲ ਦਿੱਲੀ ਅਤੇ ਪੂਰਬ ਦੇ ਤਬਲਾ ਵਾਦਕ ਬੜੇ ਸੁੰਦਰ ਢੰਗ ਨਾਲ ਬਜਾਉਂਦੇ ਹਨ। ਇਸ ਨੂੰ ਪੁਸਤਕ ਦਾ ਪੂਰਵਾਂਗ ਭਾਗ ਸਮਝੋ। ਬਾਕੀ ਉਤ੍ਰਾਂਗ ਭਾਗ ਵਿਚ ਮ੍ਰਿਦੰਗ ਉਤੇ ਬਜਣ ਵਾਲੇ ਭਿੰਨ-ਭਿੰਨ ਤਾਲਾਂ ਦੇ ਠੇਕੇ, ਬੋਲ, ਕਾਇਦੇ, ਰੇਲੇ, ਮੁਖੜੇ, ਪਰਨ ਆਦਿ ਲਿੱਖੇ ਹਨ, ਜਿਨ੍ਹਾਂ ਨੂੰ ਪੰਜਾਬ ਪ੍ਰਾਂਤ ਦੇ ਤਬਲਾ ਵਾਦਕ ਖੁੱਲੇ ਹੱਥ ਨਾਲ ਤਬਲੇ ਤੇ ਬਜਾਉਂਦੇ ਹਨ। ਇਸੇ ਨੂੰ ਸੰਗੀਤ ਵਿਦਵਾਨਾਂ ਨੇ "ਪੰਜਾਬ ਬਾਜ" ਦੀ ਸੰਗਿਆ ਦਿੱਤੀ ਹੈ।

ਪੁਸਤਕ ਨੂੰ ਹਰ ਪੱਖੋਂ ਮੁਕੰਮਲ ਕਰਨ ਦੀ ਕੋਸ਼ਿਸ ਕੀਤੀ ਗਈ ਹੈ। ਭਾਵ, ਇਸ ਪੁਸਤਕ ਵਿਚ ਜਿੱਥੇ ਭਿੰਨ-ਭਿੰਨ ਤਾਲਾਂ ਵਿਚ ਸਾਧਾਰਨ ਪੇਸ਼ਕਾਰ, ਕਾਇਦੇ ਆਦਿ ਲਿੱਖੇ ਹਨ, ਉੱਥੇ ਤਾਲ ਵਾਦਯ ਦੇ ਉਨ੍ਹਾਂ ਧੁਰੰਧਰ ਵਜੰਤ੍ਰੀਆਂ ਦੇ ਬਣਾਏ ਪੇਸ਼ਕਾਰ, ਕਾਇਦੇ, ਰੇਲੇ, ਗਤ-ਤੋੜੇ ਮੁਖੜੇ ਪਰਨ ਵੀ ਦਰਜ ਹਨ, ਜਿਹੜੇ ਹੁਣ ਕਿਸੇ ਕੀਮਤ ਅਸਾਂ ਨੂੰ ਪ੍ਰਾਪਤ ਨਹੀਂ ਹੋ ਸਕਦੇ।

ਪੁਸਤਕ ਲਿੱਖਣ ਲਈ ਜਿਨ੍ਹਾਂ ਸੱਜਣਾ ਨੇ ਮੈਨੂੰ ਬਹੁਤਾਂ ਉਤਸ਼ਾਹਿਤ ਕੀਤਾ ਹੈ, ਉਨ੍ਹਾਂ ਵਿਚੋਂ ਹਨ ਡਾ: ਪ੍ਰਗਟ ਸਿੰਘ, ਗਿਆਨੀ ਅਮੋਲਕ ਸਿੰਘ, ਗਿ: ਕਿਸ਼ਨ ਸਿੰਘ, ਪ੍ਰਵਾਨਾ, ਸ: ਕੁਲਦੀਪ ਸਿੰਘ, ਸ: ਹਰਜੀਤ ਸ਼ਾਹ ਸਿੰਘ ਭਾਈ ਗਿਆਨ ਸਿੰਘ 'ਸੁਰਜੀਤ' ਭਾਈ ਸਰਵਨ ਸਿੰਘ, ਭਾਈ ਖੜਗ ਸਿੰਘ, (ਯੂ-ਕੇ) ਅਤੇ ਸ: ਰਘਬੀਰ ਸਿੰਘ, ਸਪੁੱਤ੍ਰ ਸੁਰਗਵਾਸੀ ਗਿਆਨੀ ਹਰਦਿੱਤ ਸਿੰਘ ਜੀ. (ਦਿੱਲੀ) ਇਨ੍ਹਾਂ ਸਾਰਿਆਂ ਦਾ ਹੀ ਦਾਸ ਦਿੱਲੋਂ ਧੰਨਵਾਦ ਕਰਦਾ ਹੈ।

ਆਸ ਹੈ ਇਹ ਪੁਸਤਕ ਜਿੱਥੇ ਤਬਲੇ ਦੀ ਸਿਖਿਆ ਦੇਣ ਵਾਲੇ ਪ੍ਰੇਮੀ ਸੱਜਣਾਂ ਦੀ ਅਗਵਾਈ ਕਰੇਗੀ, ਉਥੇ ਇਸ ਤੋਂ ਉਹ ਵਿਦਿਆਰਥੀ ਭੀ ਪੂਰਾ ਲਾਭ ਉਠਾਉਣਗੇ ਜਿਹੜੇ ਤਬਲੇ ਦੀ ਸਿਖਿਆ ਪ੍ਰਾਪਤ ਕਰਨਾ ਚਾਹੁੰਦੇ ਹਨ।

ਦਾਸ
ਦਿਆਲ ਸਿੰਘ

ਗੁਰਮਤਿ ਵਿਦਿਆਲਾ
ਗੁ: ਰਕਾਬ ਗੰਜ,
ਨਵੀ ਦਿੱਲੀ
13 ਮਾਰਚ 1990

# ਤਬਲਾ ਮ੍ਰਿਦੰਗ ਦਾ ਸੰਖੇਪ ਵਰਣਨ

## ਮ੍ਰਿਦੰਗ

ਸਾਡੇ ਦੇਸ਼ ਦਾ ਇਕ ਪੁਰਾਤਨ ਸਾਜ਼ ਹੈ। ਜਿਹੜਾ ਪ੍ਰਾਚੀਨ ਕਾਲ ਤੋਂ ਹੀ ਸ਼ਾਸਤ੍ਰੀਯ ਗਾਇਨ ਤੇ ਨ੍ਰਿਤ ਦਾ ਸਾਥ ਦੇ ਰਿਹਾ ਹੈ। ਆਦਿ ਕਾਲ ਵਿਚ ਇਸ ਦਾ 'ਪੁਸ਼ਕਰ' ਨਾਮ ਗ੍ਰੰਥਾਂ ਵਿਚ ਲਿਖਿਆ ਹੈ, ਉਸ ਸਮੇਂ ਇਸ ਦੇ ਤਿੰਨ ਮੂੰਹ ਚਮੜੇ ਨਾਲ ਮੜ੍ਹੇ ਹੁੰਦੇ ਸਨ। ਦੋ ਮੂੰਹ ਸੱਜੇ-ਖੱਬੇ ਅਤੇ ਤੀਜਾ ਉਤੇ ਹੁੰਦਾ ਸੀ। ਉਸ ਦਾ ਧੜ ਮਿੱਟੀ ਦਾ ਬਣਾਇਆ ਜਾਂਦਾ ਸੀ ਜਿਸ ਕਾਰਣ ਇਸ ਨੂੰ ਮ੍ਰਿਦੰਗ ਕਹਿਣ ਲਗ ਪਏ। ਕੁਝ ਸਮੇਂ ਬਾਦ ਇਸ ਵਿਚ ਥੋੜਾ ਪਰਿਵਰਤਨ ਕੀਤਾ ਗਿਆ। ਭਾਵ, ਇਸ ਦਾ ਧੜ ਮਿੱਟੀ ਦੀ ਥਾਂ ਲੱਕੜ ਦਾ ਬਣਾਇਆ ਗਿਆ ਅਤੇ ਸੱਜੇ-ਖੱਬੇ ਦੋ ਮੂੰਹ ਵਾਲੇ ਸਾਜ਼ (ਵਾਦਯ) ਦੀ ਰਚਨਾ ਕੀਤੀ ਗਈ, ਜਿਹੜਾ ਇਸ ਸਮੇਂ ਪ੍ਰਚਲਿਤ ਹੈ।

ਇਕ ਪੁਰਾਣਕ ਗਾਥਾ ਵਿਚ ਇੰਜ ਵੀ ਲਿਖਿਆ ਹੈ ਕਿ ਇਕ ਵੇਰ ਸ਼ਿਵ ਜੀ ਦੇ ਪੁੱਤ੍ਰ ਸ੍ਰੀ ਗਣੇਸ਼ ਜੀ ਨੇ ਧਰਤੀ ਵਿਚ ਇਕ ਛੋਟਾ ਟੋਆ ਬਣਾ ਕੇ ਫਿਰ ਉਸ ਤੇ ਚਮੜਾ ਮੜ੍ਹ ਕੇ ਸ਼ਿਵ ਜੀ ਦੇ ਤਾਂਡਵ ਨਾਚ ਦਾ ਸਾਥ ਤਾਲ ਨਾਲ ਦਿੱਤਾ। ਉਸੇ ਤੋਂ ਮ੍ਰਿਦੰਗ ਵਾਦਯ ਦੇ ਬਨਾਉਣ ਦੀ ਪ੍ਰੇਰਨਾ ਮਿਲੀ।

ਮ੍ਰਿਦੰਗ ਕਦੋਂ ਬਣਿਆ ਅਤੇ ਕਿਵੇਂ ਈਜ਼ਾਦ ਹੋਇਆ ਇਸ ਦਾ ਠੀਕ-ਠੀਕ ਪਤਾ ਤਾਂ ਨਹੀਂ ਲਗਦਾ, ਪਰ ਅੱਜ ਤੋਂ ਹਜ਼ਾਰਾਂ ਸਾਲ ਪਹਿਲਾਂ ਇਹ ਸਾਜ਼ (ਜੰਤ੍ਰ) ਪਰਚਲਿਤ ਹੋ ਚੁਕਿਆ ਸੀ। ਕਿਉਂਕਿ ਸ੍ਰੀ ਰਾਮ ਚੰਦ੍ਰ ਅਤੇ ਸ੍ਰੀ ਕ੍ਰਿਸ਼ਨ ਜੀ ਦੀਆਂ ਕਥਾਵਾਂ ਵਿਚ ਭਲੀ ਪ੍ਰਕਾਰ ਇਸ ਦਾ ਵਰਣਨ ਹੈ।

ਮ੍ਰਿਦੰਗ ਦਾ ਧੜ ਲੱਕੜ ਜਾਂ ਲੋਹੇ ਦਾ ਬਣਿਆ ਹੁੰਦਾ ਹੈ, ਸੱਜੇ ਹੱਥ ਵਾਲੀ ਪੁੜੀ ਤੇ ਸ਼ਿਆਹੀ ਅਤੇ ਖੱਬੇ ਹਥ ਵਾਲੇ ਪੁੜੇ ਤੇ ਆਟਾ ਲਾਉਂਦੇ ਹਨ। ਇਨ੍ਹਾਂ ਦੋਹਾਂ ਪੁੜੀਆਂ ਨੂੰ ਚਮੜੇ ਦੇ ਤਸਮਿਆਂ ਨਾਲ ਕਸ ਕੇ ਉਸ ਦੇ ਵਿਚਕਾਰ ਅੱਠ ਲਕੜ ਦੇ ਗੱਟੇ (ਟੁਕੜੇ) ਵਸਾਏ ਜਾਂਦੇ ਹਨ, ਤਾਂ ਜੋ ਲੋੜ ਅਨੁਸਾਰ ਉੱਚਾ ਨੀਵਾਂ ਕਰਕੇ ਗਾਉਣ ਵਾਲੇ ਦੇ ਸੁਰ ਨਾਲ ਮ੍ਰਿਦੰਗ ਨੂੰ ਮਿਲਾਇਆ ਜਾ ਸਕੇ।

ਧੁਰਪਦ-ਧਮਾਰ ਦੀ ਧੀਰ-ਗੰਭੀਰ ਗਾਇਨ ਸ਼ੈਲੀ ਦੀ ਸੰਗਤਿ ਮ੍ਰਿਦੰਗ ਜੈਸੇ ਬਿਲੰਦ ਤੇ ਆਂਸਦਾਰ ਸਾਜ਼ ਨਾਲ ਹੀ ਮੇਲ ਖਾਂਦੀ ਹੈ। ਕਿਉਂਕਿ ਮ੍ਰਿਦੰਗ ਦਾ ਬਾਜ ਜ਼ੋਰਦਾਰ ਤੇ ਕੁਝ ਕਠੋਰ

ਹੁੰਦਾ ਹੈ ਜਿਸ ਕਰ ਕੇ ਧ੍ਰੁਰਪਦ ਦੀ ਗਾਇਕੀ ਨਾਲ ਉਸ ਦਾ ਮੇਲ ਅਤੀ ਸੁੰਦਰ ਪ੍ਰਤੀਤ ਹੁੰਦਾ ਹੈ, ਖਯਾਲ, ਠੁਮਰੀ, ਤਰਾਨਾ, ਟੱਪਾ, ਗ਼ਜ਼ਲ ਆਦਿ ਦੀ ਨਾਜ਼ੁਕ, ਕੋਮਲ ਤੇ ਚੰਚਲ ਗਾਇਨ ਸ਼ੈਲੀ ਨਾਲ ਮ੍ਰਿਦੰਗ ਵਰਗੇ ਭਰਕਮ ਤੇ ਬਿਲੰਦ ਆਵਾਜ਼ ਵਾਲੇ ਸਾਜ਼ ਦਾ ਮੇਲ ਅਟ-ਪਟਾ ਲਗਾ ਸੀ। ਸੋ, ਸੰਗੀਤ ਵਿਦਵਾਨਾਂ ਨੇ ਮ੍ਰਿਦੰਗ ਦੀ ਥਾਂ ਇਕ ਐਸੇ ਸਾਜ਼ ਦੀ ਲੋੜ ਮਹਿਸੂਸ ਕੀਤੀ ਜਿਸ ਦਾ ਆਵਾਜ਼ ਮੱਧਮ ਤੇ ਮੁਲਾਯਮ ਹੋਵੇ, ਇਥੋਂ ਹੀ ਤਬਲੇ ਦਾ ਇਤਿਹਾਸ ਆਰੰਭ ਹੁੰਦਾ ਹੈ।

**ਤਬਲਾ** .

ਕਦੋਂ ਬਣਿਆ ਇਸ ਸੰਬੰਧੀ ਵਖੋ-ਵਖ ਮਤ ਹਨ। ਪੁਰਾਣਕ ਕਾਲ ਵਿਚ ਦੋ ਭਿੰਨ ਭਿਨ ਆਵਾਜ਼ ਦੇ ਨਗਾਰਿਆਂ ਦਾ ਉਲੇਖ ਮਿਲਦਾ ਹੈ। ਇਸ ਵਿਚ (ਸੰਬਲ) ਨਾਮ ਦਾ ਇਕ ਤਾਲ-ਵਾਦਯ ਹੈ ਜਿਸ ਵਿਚ 'ਨਰ' ਤੇ 'ਮਾਦਾ' ਦੋ ਭਾਗ ਹੁੰਦੇ ਹਨ ਹੋ ਸਕਦਾ ਹੈ ਕਿ ਅੱਜ ਦਾ ਤਬਲਾ ਸੰਬਲ ਦਾ ਹੀ ਬਦਲਿਆ ਹੋਇਆ ਰੂਪ ਹੋਵੇ।

ਫਾਰਸੀ ਵਿਚ ਇਕ 'ਤਬਲ' ਸਾਜ਼ ਦਾ ਜ਼ਿਕਰ ਹੈ। ਇਸ ਲਈ ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਤਬਲਾ ਉਸੇ ਤੋਂ ਬਣਿਆ ਹੈ। ਇਸ ਤੋਂ ਇਲਾਵਾ ਕਈ ਸੰਗੀਤਕਾਰ ਇਸ ਸਾਜ਼ ਨੂੰ ਅਮੀਰ ਖੁਸ਼ਰੋ ਨਾਲ ਜੋੜ ਦੇ ਹਨ। ਭਾਵ, ਜਿਵੇਂ ਅਮੀਰ ਖੁਸ਼ਰੋ ਨੇ ਕਈ ਨਵੇਂ ਰਾਗ ਤੇ ਤਾਲ ਬਣਾਏ ਤਿਵੇਂ ਵੀਣਾ ਤੋਂ ਸਿਤਾਰ ਅਤੇ ਮ੍ਰਿਦੰਗ ਤੋਂ ਤਬਲਾ ਉਸੇ ਦੀ ਕਾਢ ਹੈ।

ਤਬਲਾ ਕਦੋਂ ਬਣਾਇਆ ਅਤੇ ਕਿਸਨੇ ਇਸ ਸਾਜ਼ ਨੂੰ ਪ੍ਰਚਲਤ ਕੀਤਾ ਇਸ ਬਾਰੇ ਠੀਕ-ਠੀਕ ਕੁਝ ਕਹਿਆਂ ਨਹੀਂ ਜਾ ਸਕਦਾ, ਪਰ ਇਹ ਸਾਜ਼ ਸੋਲਵੀਂ ਸਦੀ ਤੋਂ ਬਾਦ ਹੀ ਪ੍ਰਚਾਰ ਵਿਚ ਆਇਆ ਹੈ। ਕਿਉਂਕਿ ਉਸ ਸਮੇਂ ਰਾਜ. ਦਰਬਾਰਾਂ ਵਿਚ ਧ੍ਰੁਰਪਦ ਧਮਾਰ ਦੀ ਥਾਂ ਖਯਾਲ, ਠੁਮਰੀ, ਤਰਾਨਾ, ਟੱਪਾ ਗ਼ਜ਼ਲ ਆਦਿ ਗਾਇਕੀ ਆਰੰਭ ਹੋ ਚੁਕੀ ਸੀ ਅਤੇ ਇਸ ਗਾਇਨ ਸ਼ੈਲੀ ਦਾ ਸਾਥ ਦੇਣ ਲਈ ਮਧੁਰ ਤੇ ਮੁਲਾਯਮ ਸਾਜ਼ ਦੀ ਅਤੀ ਲੋੜੀ ਸੀ। ਸੋ, ਸਾਡੇ ਵਜੰਤ੍ਰੀਆਂ ਤੇ ਗਾਇਕਾਂ ਨੇ ਮਿਲ ਕੇ ਮ੍ਰਿਦੰਗ ਤੋਂ ਤਬਲਾ ਬਣਾਇਆ। ਭਾਵ, ਮ੍ਰਿਦੰਗ ਦੇ ਦੋ ਭਾਗ ਕਰਕੇ ਇਸ ਸਾਜ਼ ਦੀ ਰਚਨਾ ਕੀਤੀ ਜਿਹੜਾ ਇਸ ਸਮੇਂ ਗਾਇਨ ਸ਼ੈਲੀ ਦਾ ਹਰ ਤਰ੍ਹਾਂ ਪੂਰਾ ਸਾਥ ਦੇ ਰਿਹਾ ਹੈ।

## ਤਬਲਾ ਵਾਦਕਾਂ ਦੇ ਘਰਾਨੇ

ਤਬਲੇ ਦਾ ਪ੍ਰਚਾਰ-ਪ੍ਰਸਾਰ ਪਹਿਲਾਂ ਦਿੱਲੀ ਤੋਂ ਹੀ ਸ਼ੁਰੂ ਹੋਇਆ ਹੈ। ਕਿਉਂਕਿ ਸਭ ਤੋਂ ਪਹਿਲਾਂ ਇਸ ਸਾਜ਼ ਨੂੰ ਵਜਾਉਣ ਵਾਲਾ ਦਿੱਲੀ ਨਿਵਾਸੀ ਸਿਧਾਰ ਖਾਂ ਢਾਢੀ ਮੰਨਿਆ ਜਾਂਦਾ ਹੈ। ਉਸ ਤੋਂ ਬਾਦ ਰੋਸ਼ਨ ਖਾਂ, ਤੁੱਲਨ ਖਾਂ, ਕੱਲੂ ਖਾਂ ਆਦਿ ਭੀ ਇਸੇ ਘਰਾਨੇ ਦੇ ਤਬਲਾ ਵਾਦਕ ਮੰਨੇ ਜਾਂਦੇ ਹਨ। ਇਨ੍ਹਾਂ ਤੋਂ ਇਲਾਵਾ ਮੀਆਂ ਅੰਮ੍ਰਿਤ ਸੈਨ, ਖਲੀਫਾ ਹਫੀਜ਼ ਖਾਂ ਅਤੇ ਉਸਤਾਦ ਨਿਸਾਰ ਖਾਂ ਇਹ ਸਭ ਦਿੱਲੀ ਨਿਵਾਸੀ ਸਨ। ਭਾਵ, ਤਬਲਾ ਵਜਾਉਣ ਦਾ ਜਿਹੜਾ ਤਰੀਕਾ ਇਨ੍ਹਾਂ ਅਪਣਾਇਆ ਸੀ ਉਸੇ ਨੂੰ ਦਿੱਲੀ ਬਾਜ ਜਾਂ ਦਿੱਲੀ ਘਰਾਨਾ ਕਹਿੰਦੇ ਹਨ। ਅਗੋਂ ਦਿੱਲੀ ਦੇ ਤਬਲਾ ਵਾਦਕਾਂ ਤੋਂ ਜਿਹੜੇ ਤਬਲੇ ਦੀ ਸਿਖਿਆ ਲੈ ਕੇ ਗਏ ਉਨ੍ਹਾਂ ਆਪੋ ਆਪਣੇ ਢੰਗ ਨਾਲ ਅਗੋਂ ਤਬਲਾ ਵਜਾਉਣਾ ਸ਼ੁਰੂ ਕਰ ਦਿੱਤਾ, ਇੰਜ ਬਜਾਉਣ ਵਿਚ ਥੋੜਾ-ਥੋੜਾ ਪਰਿਵਰਤਨ ਹੋਣ ਨਾਲ ਹੀ ਵਖੋ-ਵਖ ਘਰਾਨੇ ਬਣ ਗਏ। ਜਿਵੇਂ ਅਜਰਾੜਾ ਘਰਾਨਾ, ਬਨਾਰਸ

ਘਰਾਨਾ, ਲਖਨਊ ਘਰਾਨਾ, ਫਰੁੱਖਾਬਾਦ ਆਦਿ ।

## ਪੰਜਾਬ ਬਾਜ (ਪੰਜਾਬ ਘਰਾਨਾ)

ਸੋਲਵੀਂ ਸਦੀ ਤੋਂ ਬਾਦ ਭਾਵੇਂ ਦਿੱਲੀ ਤੋਂ ਲੈ ਕੇ ਲਖਨਊ ਤਕ ਖਯਾਲ, ਠੁਮਰੀ, ਟਪਾ, ਗਜ਼ਲ ਆਦਿ ਦੀ ਰੰਗੀਨ ਗਾਇਕੀ ਪ੍ਰਚਲਿਤ ਹੋ ਚੁਕੀ ਸੀ, ਪਰ ਪੰਜਾਬ ਦੇ ਰਹਿਣ ਵਾਲੇ ਗਾਇਕਾਂ ਤੇ ਖਯਾਲ, ਠੁਮਰੀ ਦੀ ਸ਼ੈਲੀ ਬਹੁਤਾ ਪ੍ਰਭਾਵ ਨਾ ਪਾ ਸਕੀ। ਕਿਉਂਕਿ ਉੱਥੇ ਸ਼ਾਸਤ੍ਰੀ ਸੰਗੀਤ ਨਾਲੋਂ ਭਗਤੀ ਸੰਗੀਤ (ਕੀਰਤਨ ਸ਼ੈਲੀ) ਅਧਿਕ ਪ੍ਰਭਾਵਸ਼ਾਲੀ ਸੀ। ਭਾਵ, ਪੰਜਾਬ ਦੇ ਲੋਕਾਂ ਦੀ ਰੁਚੀ ਰੱਬ ਦੀ ਭਗਤੀ ਵਲ ਹੋਣ ਕਰਕੇ ਉਹ ਖਯਾਲ, ਠੁਮਰੀ ਨੂੰ ਬਹੁਤਾ ਪਸੰਦ ਨਹੀਂ ਸੀ ਕਰਦੇ। ਖਾਸ ਤੌਰ ਤੇ ਗੁਰੂ ਘਰ ਦੇ ਕੀਰਤਨੀਏ (ਰਾਗੀ-ਰਬਾਬੀ) ਤਾਂ ਰੋਜ਼ਾਨਾ ਸਵੇਰੇ ਸ਼ਾਮ ਗੁਰਦੁਆਰਿਆਂ ਵਿਚ ਕੀਰਤਨ ਕਰਦੇ ਸਨ। ਸਗੋਂ ਕੀਰਤਨ ਦੀ ਸ਼ੁਰੂਆਤ ਹੀ ਉਹ ਧੁਰਪਦ-ਧਮਾਰ ਤੋਂ ਕਰਦੇ ਸਨ, ਜਿਸ ਕਰਕੇ ਉਨ੍ਹਾਂ ਮ੍ਰਿਦੰਗ (ਪਖਾਵਜ) ਦੇ ਖੁੱਲੇ ਬੋਲ ਜੋੜੀ (ਤਬਲੇ) ਤੇ ਵਜਾਉਣੇ ਆਰੰਭ ਕਰ ਦਿੱਤੇ। ਇੰਜ ਮ੍ਰਿਦੰਗ ਬਾਜ ਨੂੰ ਤਬਲੇ ਤੇ ਵਜਾ ਕੇ ਉਨ੍ਹਾਂ ਇਕ ਨਵੀਂ ਸ਼ੈਲੀ ਨੂੰ ਜਨਮ ਦਿੱਤਾ। ਭਾਵ, ਪੰਜਾਬ ਦੇ ਪਖਾਉਜੀਆਂ ਨੇ ਜੋੜੀ ਦੇ ਸੱਜੇ ਹੱਥ ਵਾਲੇ ਪੁੜੇ ਨੂੰ ਤਾਂ ਜਿਉਂ ਦਾ ਤਿਉਂ ਕਾਯਮ ਰੱਖਿਆ, ਪਰ ਖੱਬੇ ਹੱਥ ਵਾਲੀ ਡੁੱਗੀ ਦੀ ਥਾਂ ਉਨ੍ਹਾਂ ਆਟੇ ਵਾਲਾ ਧਾਮਾਂ ਵਰਤਿਆ। ਜੋ ਮ੍ਰਿਦੰਗ ਦਾ ਹੀ ਇਕ ਨਵਾਂ ਰੂਪ ਸੀ. ਇੰਜ ਧੁਰਪਦ—ਧਮਾਰ ਗਾਉਣ ਸਮੇਂ ਉਹ ਮ੍ਰਿਦੰਗ ਵਾਂਗ ਤਬਲੇ ਤੇ ਖੁੱਲੇ ਬੋਲ, ਤੋੜੇ, ਗਤ, ਪਰਨਾ ਆਦਿ ਵਜਾਉਂਦੇ ਸਨ ਅਤੇ ਕਹਿਰਵਾ, ਦਾਦਰਾ, ਚੰਚਲ, ਤਿੰਨਤਾਲ ਆਦਿ ਤਾਲ ਵਜਾਉਣ ਵੇਲੇ ਗਤ-ਤੋੜੇ, ਪੇਸ਼ਕਾਰ, ਕਾਇਦੇ ਪਰਨਾ ਬੰਦ ਹੱਥ ਨਾਲ ਵਜਾਉਂਦੇ ਸਨ। ਤਬਲਾ ਵਜਾਉਣ ਦੀ ਇਸ ਸ਼ੈਲੀ ਨੂੰ ਸੰਗੀਤ ਵਿਦਵਾਨਾਂ ਨੇ ਪੰਜਾਬ ਬਾਜ ਦੀ ਸੰਗਿਆ ਦਿੱਤੀ, ਪਰ ਅਫਸੋਸ ਨਾਲ ਲਿਖਣਾ ਪੈਂਦਾ ਹੈ ਕਿ ਮੌਜੂਦਾ ਸਮੇਂ ਦੇ ਸਾਡੇ ਵਜੰਤ੍ਰੀ ਇਸ ਬਾਜ ਨੂੰ ਛੱਡਦੇ ਜਾ ਰਹੇ ਹਨ, ਇਸ ਵਲ ਧਿਆਨ ਨਾ ਦਿੱਤਾ ਗਿਆ ਤਾਂ ਹੋ ਸਕਦਾ ਕਿ ਸਾਡੇ ਬਜ਼ੁਰਗਾਂ ਦੀ ਸੀਨਾ-ਬਸੀਨਾ ਚਲੀ ਆ ਰਹੀ ਮ੍ਰਿਦੰਗ ਸ਼ੈਲੀ ਸਮਾਪਤ ਹੋ ਜਾਵੇ।

## ਤਾਲ (ਲਯ)

ਸੰਸਾਰ ਵਿਚ ਸਭ ਜੀਅ ਧਾਰੀ ਦੇ ਕ੍ਰਿਆ ਕਰਮ ਦਾ ਪਰਸਪਰ ਮੇਲ ਤਾਲ (ਲਯ) ਨਾਲ ਹੈ। ਜਿਵੇਂ—ਸੌਣਾ, ਉਠਣਾ, ਬੈਠਣਾ, ਚਲਣਾ, ਖਾਣਾ, ਪੀਣਾ, ਇਥੋਂ ਤਕ ਕਿ ਬੰਦੇ ਵਿਚ ਹਵਾ ਦਾ ਪ੍ਰਵੇਸ਼ ਨਾੜੀਆਂ ਦੀ ਚਾਲ ਤੇ ਦਿਲ ਦੀ ਧੜਕਨ ਸਭ ਤਾਲਮਯ ਹਨ। ਸੂਰਜ, ਚੰਦ ਤਾਰੇ ਧਰਤੀ ਸਭ ਤਾਲ ਵਿਚ ਘੁੰਮ ਫਿਰ ਰਹੇ ਹਨ। ਭਾਵ, ਸਾਰੀ ਸ੍ਰਿਸ਼ਟੀ ਦੀ ਰਚਨਾ ਹੀ ਤਾਲ ਵਿਚ ਹੋਈ ਨਜ਼ਰ ਆਉਂਦੀ ਹੈ।

ਸੰਗੀਤ ਵਿਚ ਸਮੇਂ ਨੂੰ ਤਾਲ ਆਖਦੇ ਹਨ। ਭਾਵੇਂ ਸਮਾਂ ਕਿਤਨਾ ਹੀ ਕਿਉਂ ਨਾ ਹੋਵੇ, ਇਸ ਗਲ ਨੂੰ ਸਾਰੇ ਜਾਣਦੇ ਹਨ ਕਿ ਬੰਦਾ ਜਦੋਂ ਕਿਸੇ ਨਾਲ ਗਲ-ਬਾਤ ਕਰਦਾ ਹੈ, ਪੜਦਾ ਜਾਂ ਗਾਉਂਦਾ ਹੈ, ਤਾਂ ਉਸ ਦੀ ਆਵਾਜ਼ ਜੋ ਮੂੰਹ ਤੋਂ ਨਿਕਲਦੀ ਹੈ ਉਸ ਆਵਾਜ਼ ਦੇ ਨਿਕਲਣ ਵਿਚ ਥੋੜਾ-ਬਹੁਤ ਸਮਾਂ ਤਾਂ ਜ਼ਰੂਰ ਖ਼ਰਚ ਹੁੰਦਾ ਹੈ, ਉਸ ਸਮੇਂ ਨੂੰ ਹੀ ਤਾਲ (ਲਯ) ਆਖਦੇ ਹਨ।

# ਤਾਲ ਦੇ ਮੁਖ ਅੰਗ

**ਕਾਲ**—ਕਾਲ ਦਾ ਭਾਵ ਹੈ ਸਮਾਂ ਅਤੇ ਸਮੇਂ ਦੇ ਬੰਧਨ ਦਾ ਨਾਮ ਤਾਲ ਹੈ। ਸਮੇਂ ਦਾ ਬੰਧਨ ਜਾਂ ਮਾਪ ਮਾਤ੍ਰਾਂ ਰਾਹੀਂ ਕੀਤਾ ਜਾਂਦਾ ਹੈ। ਸਮੇਂ ਦੇ ਵਖ-ਵਖ ਮਾਪ ਅਨੁਸਾਰ ਵੱਖ-ਵਖ ਤਾਲ ਬਣਾਏ ਗਏ। ਕਿਸੇ ਤਾਲ ਵਿਚ 6 ਮਾਤ੍ਰਾਂ ਦਾ ਸਮਾਂ ਕਾਯਮ ਕਰ ਲਿਆ, ਕਿਸੇ ਵਿਚ 7-8-10-12 ਜਾਂ 16 ਇਤਿਆਦਿ।

**ਮਾਤ੍ਰਾ**—ਇਕੋ ਜੇਹੀ ਚਾਲ (ਲਯ) ਘੜੀ ਦੀ ਟਕ-ਟਕ ਦੇ ਸਮਾਨ ਗਿਣਤੀ ਮਿਣਤੀ ਨੂੰ ਮਾਤ੍ਰਾ ਆਖਦੇ ਹਨ। ਜਿਵੇਂ-ਇਕ ਸੈਕਿੰਡ ਦਾ ਇਕ ਮਾਤ੍ਰਾ ਮੰਨ ਲਿਆ ਜਾਵੇ ਤਾਂ ਅੱਠ ਬਾਰ ਟਕ-ਟਕ ਦੇ ਸਮੇਂ ਨੂੰ ਅਸੀਂ ਤਾਲ 'ਕਹਿਰਵਾ' ਕਹਾਂਗੇ। ਤਿਵੇਂ-7 ਦਾ ਰੂਪਕ, 10 ਝਪਤਾਲ, 12 ਇਕਤਾਲਾ ਅਤੇ 16 ਮਾਤ੍ਰਾ ਦਾ ਤਿੰਨਤਾਲ। ਇਸੇ ਤਰ੍ਹਾਂ ਬਾਕੀ ਤਾਲ ਬਣਾਏ ਗਏ ਅਤੇ ਸੈਂਕੜੇ ਬਣਾਏ ਜਾ ਸਕਦੇ ਹਨ।

## ਲਯ ਵਰਣਨ

**ਲਯ**—ਸਮੇਂ ਦੇ ਕਿਸੇ ਵੀ ਭਾਗ ਦੀ ਬਰਾਬਰ ਚਾਲ ਨੂੰ ਲਯ ਆਖਦ ਹਨ। ਇਕ ਮਾਤ੍ਰਾ ਤੋਂ ਦੂਜੀ ਮਾਤ੍ਰਾ ਕਹਿਣ ਵਿਚ ਜੋ ਇਕੋ ਜੇਹਾ ਸਮਾਂ ਲਗਦਾ ਹੈ, ਉਸ ਨੂੰ ਲਯ ਕਹਿੰਦੇ ਹਨ। ਭਾਵ-ਸਮੇਂ ਦੀ ਬਰਾਬਰ ਚਾਲ ਨੂੰ ਲਯ ਕਹਿੰਦੇ ਹਨ। ਲਯ ਤਿੰਨ ਪ੍ਰਕਾਰ ਦੀ ਮੰਨੀ ਗਈ ਹੈ-ਬਿਲੰਬਿਤ, ਮੱਧ ਅਤੇ ਦਰੁੱਤ।

**ਬਿਲੰਬਿਤ ਲਯ**—ਬਿਲੰਬਿਤ ਦਾ ਅਰਥ ਹੈ, ਸਹਜੇ ਸਹਜੇ ਰੁਕ-ਰੁਕ ਕੇ ਚਲਣ ਵਾਲਾ। ਧੀਮੀਂ ਚਾਲ ਨੂੰ ਬਿਲੰਬਿਤ ਜਾਂ ਬੈਠਵੀਂ ਲਯ ਆਖਦੇ ਹਨ।

**ਮੱਧਯ ਲਯ**—ਮੱਧ ਦਾ ਅਰਥ ਹੈ ਵਿਚਕਾਰਲੀ, ਬਿਲੰਬਿਤ ਤੋਂ ਤੇਜ਼ ਅਤੇ ਦਰੁੱਤ ਤੋਂ ਧੀਮੀਂ ਚਾਲ ਨੂੰ ਮੱਧਯ ਲਯ ਆਖਦੇ ਹਨ।

**ਦਰੁਤ ਲਯ**—ਦਰੁੱਤ ਦਾ ਭਾਵ ਹੈ ਤੇਜ਼ ਬਿਲੰਬਿਤ ਲਯ ਤੋਂ ਚੋਗੁਨੀ ਅਠਗੁਨੀ ਲਯ ਨੂੰ ਦਰੁੱਤ ਲਯ ਆਖਦੇ ਹਨ।

# ਕੁਵਾੜੀ, ਆੜੀ ਤੇ ਵਿਯਾੜੀ ਲਯ

**ਕੁਵਾੜੀ ਲਯ**—ਇਕ ਮਾਤ੍ਰਾ ਵਿਚ $1\frac{1}{4}$ ਸਵਾ ਮਾਤ੍ਰਾ ਕਹਿਣ ਨੂੰ (ਸਵਾਈ) ਕੁਵਾੜੀ ਲਯ ਕਹਿੰਦੇ ਹਨ ।

**ਆੜੀ ਲਯ**—ਇਕ ਮਾਤ੍ਰਾ $1\frac{1}{2}$ ਡੂੜ ਮਾਤ੍ਰਾਂ ਕਹਿਣ ਨੂੰ (ਡਿਉਢੀ) ਆੜੀ ਲਯ ਕਹਿੰਦੇ ਹਨ ।

**ਵਿਯਾੜੀ ਲਯ**—ਇਕ ਮਾਤ੍ਰਾ ਵਿਚ $1\frac{3}{4}$ ਪੌਣੇ ਦੋ ਮਾਤ੍ਰਾ ਕਹਿਣ ਨੂੰ ਵਿਯਾੜੀ ਲਯ ਕਹਿੰਦੇ ਹਨ ।

# ਲਯ ਦੇ ਕੁਝ ਹੋਰ ਪ੍ਰਕਾਰ

ਦੁਗੁਣ, ਤਿਗੁਣ, ਚੌਗੁਣ । ਦੋ ਮਾਤ੍ਰਾ ਵਿਚ ਤਿੰਨ ਮਾਤ੍ਰਾਂ, ਡਿਉਢੀ ਅਤੇ ਤਿੰਨ ਮਾਤ੍ਰਾ ਵਿਚ 6 ਮਾਤ੍ਰਾ ਕਹਿਣ ਨੂੰ ਮਹਾ ਆੜੀ ਲਯ ਆਖਦੇ ਹਨ । ਸਵਾਈ ਦੀ ਦੁਗੁਣ ਮਹਾ ਸਵਾਈ ਅਤੇ ਵਿਯਾੜੀ ਲਯ ਦੀ ਦੁਗੁਣ ਮਹਾ ਵਿਯਾੜੀ ਲਯ ਮੰਨੀ ਗਈ ਹੈ । ਦੋ ਅਣੂ-1 ਦਰੁੱਤ । ਦੋ ਦਰੁੱਤ-1 ਲਘੂ । ਦੋ ਲਘੂ-1 ਗੁਰੂ । ਤਿੰਨ ਗੁਰੂ-1 ਪਲੁਤ । ਅਗੋਂ ਦਸ ਪਲੁਤ, ਨੂੰ ਪਲ ਆਖਦੇ ਸਨ ।

# ਲਯ ਦੇ ਗ੍ਰਹ (ਸਮ)

ਲਯ ਦੇ ਚਾਰ ਗੁਰ (ਸਮ) ਮੰਨੇ ਗਏ ਹਨ—ਸਮ, ਅਤੀਤ, ਅਨਾਗਤ ਅਤੇ ਵਿਖਮ—

**ਸਮ ਗ੍ਰਹ**—ਗਾਉਣ ਵਾਲੇ ਨਾਲ ਤਬਲੇ ਵਾਲਾ ਗੁਰ ਤੋਂ ਆਰੰਭ ਕਰ ਕੇ ਜਦੋਂ ਗੁਰ (ਸਮ) ਤੇ ਮੁਕਾਵੇ ਤਾਂ ਉਸ ਨੂੰ ਸਮ ਗ੍ਰਹ ਆਖਦੇ ਹਨ ।

**ਅਤੀਤ ਗ੍ਰਹ**—ਗੀਤ ਦੇ ਅਰੰਭ ਤੋਂ ਬਾਦ ਜੇ ਤਬਲੇ ਵਾਲਾ ਭੁਲੇਖੇ ਨਾਲ ਗੁਰ (ਸਮ) ਲੰਘ ਜਾਣ ਤੋਂ ਦੂਜੀ ਥਾਂ ਗੁਰ ਸਮਝ ਕੇ ਥਾਪ ਲਗਾਏ ਤਾਂ ਉਸ ਨੂੰ ਅਤੀਤ ਗ੍ਰਹ ਆਖਦੇ ਹਨ ।

**ਅਨਾਗਤ ਗ੍ਰਹ**—ਗੀਤ ਦੇ ਆਰੰਭ ਕਰਨ ਸਮੇਂ । ਭਾਵ, ਗੁਰ ਤੋਂ ਪਹਿਲਾਂ ਹੀ ਤਬਲੇ ਵਾਲਾ ਭੁਲੇਖੇ ਨਾਲ ਗੁਰ ਸਮਝੇ ਅਤੇ ਗੁਰ ਦੀ ਥਾਪ ਲਾਵੇ ਤਾਂ ਉਸਨੂੰ ਅਨਾਗਤ ਗ੍ਰਹ ਆਖਦੇ ਹਨ ।

**ਵਿਖਮ ਗ੍ਰਹ**—ਗੀਤ ਦੇ ਆਰੰਭ ਕਰਨ ਸਮੇਂ । ਭਾਵ, ਗੁਰ ਤੋਂ ਕਦੇ ਪਹਿਲਾਂ ਕਦੇ ਪਿੱਛੇ ਭੁਲੇਖੇ ਨਾਲ ਗੁਰ (ਸਮ) ਸਮਝ ਕੇ ਗੁਰ ਦੀ ਥਾਪ ਦੇਵੇ ਜਾਂ ਲਯ ਨਾਲ ਲਯ ਨੂੰ ਠੀਕ ਨਾ ਮਿਲਾ ਸਕੇ ਤਾਂ ਉਸ ਨੂੰ ਵਿਖਮ ਗ੍ਰਹ ਆਖਦੇ ਹਨ ।

# ਤਾਲ ਅਤੇ ਉਮ ਦੇ ਦਸ (ਪ੍ਰਾਣ) ਖੰਡ

(1) **ਕਾਲ**—ਗਾਉਣ-ਵਜਾਉਣ ਵਿਚ ਜੋ ਸਮਾਂ ਬਤੀਤ ਹੁੰਦਾ ਹੈ, ਉਸਨੂੰ ਕਾਲ ਆਖਦੇ ਹਨ।

(2) **ਮਾਰਗ**—ਤਾਲ ਦੇ ਰਾਹ ਨੂੰ ਮਾਰਗ ਕਹਿੰਦੇ ਹਨ। ਭਾਵ-ਤਾਲ ਕਿੰਨੇ ਮਾਤ੍ਰਾ ਦਾ ਹੈ ਅਤੇ ਉਸਦੇ ਕਿਤਨੇ ਭਾਗ ਹਨ। ਤਾਲੀ, ਖਾਲੀ ਆਦਿ ਵਿਚ ਕਿਤਨੇ-ਕਿਤਨੇ ਮਾਤ੍ਰਾ ਦਾ ਅੰਤਰ ਹੈ, ਉਸੇ ਨੂੰ ਮਾਰਗ ਆਖਦੇ ਹਨ।

(3) **ਕ੍ਰਿਆ**—ਤਾਲ ਨੂੰ ਹੱਥ ਉਤੇ ਵਜਾ ਕੇ ਦਿਖਾਉਣ ਦੇ ਤਰੀਕੇ ਨੂੰ ਕ੍ਰਿਆ ਕਹਿੰਦੇ ਹਨ। ਇਸ ਦੇ ਦੋ ਰੂਪ ਹਨ 'ਸ਼ਬਦ ਅਤੇ ਨਿਸ਼ਬਦ' ਹੱਥ ਨਾਲ ਤਾਲੀ ਜਾਂ ਇਸ਼ਾਰੇ ਨਾਲ ਤਾਲ ਦੇਣਾ।

(4) **ਅੰਗ**—ਜਿਵੇਂ ਬਾਰਾਂ ਸੁਰਾਂ ਨਾਲ ਅਨੇਕ ਪ੍ਰਕਾਰ ਦੇ ਰਾਗਾਂ ਦੀ ਉਤਪਤੀ ਹੁੰਦੀ ਹੈ। ਤਿਵੇਂ ਅੰਗਾਂ ਦੁਵਾਰਾ ਤਾਲਾਂ ਦੀ ਰਚਨਾ ਤਾਲ ਦੇ ਚਤੁਰ ਪੰਡਿਤ ਕਰਦੇ ਹਨ।

**ਨੋਟ:** ਕਰਨਾਟਕ ਸੰਗੀਤ ਵਿਚ 6 ਅੰਗ ਮੰਨੇ ਹਨ-(1) ਅਣੂਦਰੁਤ (2) ਦਰੁੱਤ (3) ਲਘੁ (4) ਗੁਰੂ (5) ਪਲੁਤ ਅਤੇ (6) ਕਾਕਪਦ।

(5) **ਗ੍ਰਹ**—ਇਸ ਦਾ ਵਰਣਨ ਪਿਛੇ ਹੋ ਚੁਕਿਆ ਹੈ।

(6) **ਜਾਤੀ**—ਵਖੋ-ਵਖ ਵਿਭਾਗ (ਖੰਡ) ਦੀਆਂ ਮਾਤ੍ਰਾਂ ਦੀ ਸੰਖਿਆ ਦੇ ਪਰਿਵਰਤਨ ਹੋਣ ਨਾਲ ਜੋ ਤਾਲੀ ਦਾ ਵਜਨ ਬਦਲ ਜਾਵੇ, ਉਸਨੂੰ ਜਾਤੀ ਕਹਿੰਦੇ ਹਨ। ਤਾਲ ਦੀਆਂ ਪੰਜ ਜਾਤੀਆਂ ਮੰਨੀਆਂ ਹਨ—ਚਤੱਸਤ੍ਰ, ਤਿਸਤ੍ਰ, ਮਿੱਸ੍ਰ, ਖੰਡ, ਅਤੇ ਸੰਕੀਰਣ। ਭਾਵ, 4-3-7-5-9 ਇਨ੍ਹਾਂ ਪੰਜ ਜਾਤੀਆਂ ਦੀ ਸਹਾਇਤਾ ਨਾਲ ਸੈਂਕੜੇ ਤਾਲ ਬਣਦੇ ਹਨ।

(7) **ਕਲਾ**—ਜੋੜੀ ਵਜਾਉਣ ਦੇ ਤਰੀਕੇ (ਸ਼ੈਲੀ) ਨੂੰ ਕਲਾ ਆਖਦੇ ਹਨ।

(8) **ਲਯ**—ਇਸ ਦਾ ਵਰਣਨ ਭੀ ਪਿੱਛੇ ਹੋ ਚੁਕਿਆ ਹੈ।

(9) **ਯਤੀ**—ਲਯ ਅਤੇ ਗੀਤ ਨਾਪਣੇ ਦੀ ਵਿਧੀ ਨੂੰ ਯਤੀ ਆਖਦੇ ਹਨ।

(10) **ਪ੍ਰਸਤਾਰ**—ਜੋੜੀ ਦੇ ਕਿਸੇ ਵੀ ਤਾਲ ਨੂੰ ਵਜਾਉਣ ਸਮੇਂ ਗਤ, ਤੋੜੇ, ਪੇਸ਼ਕਾਰ, ਕਾਇਦੇ, ਰੇਲੇ, ਪ੍ਰਣ ਆਦਿ ਵਜਾਉਂਦਿਆਂ ਜੋ ਵਿਸਥਾਰ ਕੀਤਾ ਜਾਂਦਾ ਹੈ ਉਸ ਨੂੰ ਹੀ ਪ੍ਰਸਤਾਰ ਕਹਿੰਦੇ ਹਨ।

## ਜੋੜੀ (ਤਬਲੇ) ਦੇ ਬੋਲਾਂ ਦੀ ਉਤਪੱਤੀ

ਤਬਲੇ ਤੇ ਜੋ ਬੋਲ (ਅੱਖਰ) ਬਜਾਏ ਜਾਂਦੇ ਹਨ, ਉਹ ਨਗਾਰਾ ਤੇ ਮ੍ਰਿਦੰਗ (ਪਖਾਵਜ) ਤੋਂ ਲਏ ਗਏ ਹਨ—

**ਨਗਾਰੇ ਦੇ ਬੋਲ**—ਕਿੜਧੀਂ, ਘਿੜਨਗ, ਧਿਨਕ, ਕੜਾਂਨ, ਧਾੜਧਾ, ਕਿੜਧਾ, ਤੱਤ, ਨੜ।

**ਮ੍ਰਿਦੰਗ ਦੇ ਬੋਲ**—ਧਿਰਕਿਟ, ਧਾ, ਥੂੰ ਜਾਂ ਦੂੰ-ਦੀਂ, ਤਿਰ, ਤਾ, ਨਾ, ਨਣ।

**ਖੱਬੇ ਹੱਥ ਦੇ ਬੋਲ**—ਗ ਜਾਂ ਘੰ, ਅਤੇ ਕੇ।

## ਜੋੜੀ ਦੇ ਦਸ (ਵਰਣ) ਅੱਖਰ

**ਸੱਜੇ ਹੱਥ ਤੋਂ ਬਜਣ ਵਾਲੇ**—(1) ਤਾ- ਨਾ
(2) ਤਿੰਨ- ਤੀਂ-ਦੀਂ
(3) ਦੂੰ-ਥੂੰ
(4) ਤੂ-(ਮ).
(5) ਤੇ
(6) ਟੇ-ਰੇ-ਲੇ

**ਖੱਬੇ ਹੱਥ ਤੋਂ ਬਜਣ ਵਾਲੇ**—(7) ਘੇ-ਗੇ
(8) ਕੇ-(ਕ-ਕਤ)

**ਦੋਹਾਂ ਹੱਥਾਂ ਤੋਂ ਬਜਣ ਵਾਲੇ**—(9) ਧਾ
(10) ਧੀਂ-ਧਿੰਨ-ਧਿਟ

# ਤਬਲਾ ਛੇਤੀ ਕਿਵੇਂ ਸਿਖਾਇਆ ਜਾਵੇ :

ਉੱਤਮ ਕਲਾਕਾਰ ਹੋਣਾ ਇਕ ਬਾਤ ਹੈ ਅਤੇ ਚੰਗਾ ਉਸਤਾਦ ਹੋਣਾ ਦੂਜੀ ਬਾਤ। ਕਿਸੇ ਵਿਚ ਇਹ ਦੋਵੇਂ ਗੁਣ ਹੁੰਦੇ ਹਨ ਅਤੇ ਕਿਸੇ ਵਿਚ ਕੇਵਲ ਇਕ। ਐਸਾ ਵੇਖਣ ਵਿਚ ਆਇਆ ਹੈ ਕਿ ਕਈ ਗਾਇਕ-ਵਾਦਕ ਆਪ ਤਾਂ ਸੁੰਦਰ ਗਾਇਨ-ਵਾਦਨ ਕਰ ਵਿਖਾਉਂਦੇ ਹਨ, ਪਰ ਕਿਸੇ ਦੂਜੇ ਨੂੰ ਸਿਖਿਆ ਕਿਵੇਂ ਦੇਣੀ ਹੈ, ਇਸ ਸੰਬੰਧੀ ਉਹ ਬਹੁਤਾ ਗਿਆਨ ਨਹੀਂ ਰੱਖਦੇ। ਭਾਵ, ਇਕ ਸਾਧਾਰਣ ਵਿਦਿਆਰਥੀ ਨੂੰ ਕਿਵੇਂ ਸਿਖਾਉਣਾ ਹੈ ਜਾਂ ਉਸ ਨੂੰ ਕਿਥੋਂ ਸ਼ੁਰੂ ਕਰਾਉਣਾ ਹੈ, ਤਾਂ ਜੋ ਉਹ ਛੇਤੀ ਆਪਣੇ ਸਬਕ ਨੂੰ ਯਾਦ ਕਰ ਸਕੇ। ਐਸਾ ਤਜਰਬਾ ਨਾ ਹੋਣ ਕਾਰਣ ਵਿਦਿਆਰਥੀ ਸਾਲ-ਦੋ ਸਾਲ ਮਿਹਨਤ ਕਰਨ ਤੋਂ ਬਾਦ ਸਿਖਣਾ ਬੰਦ ਕਰ ਦਿੰਦੇ ਹਨ। ਕਈ ਵੇਰ ਉਸਤਾਦ ਮਾਰ-ਕੁਟਾਈ ਵੀ ਕਰਦੇ ਹਨ, ਪਰ ਜਿਸ ਵਿਦਿਆਰਥੀ ਨੂੰ ਬਾਰ-ਬਾਰ ਸਰੀਰਕ ਦੰਡ ਦਿਤਾ ਜਾਵੇਗਾ, ਉਸ ਵਿਚ ਉਦਾਸੀ ਅਤੇ ਆਤਮਹੀਨਤਾ ਦੀ ਭਾਵਨਾ ਉਤਪੰਨ ਹੋਵੇਗੀ, ਫਿਰ ਨਾ ਤਾਂ

ਉਸ ਦੇ ਗਲ ਤੋਂ ਸਹੀ ਸੁਰ ਲਗ ਸਕਣਗ ਅਤੇ ਨਾ ਹੀ ਤਬਲਾ-ਮ੍ਰਿਦੰਗੀ ਵਾਦਨ ਸਿੱਖਣ ਵਿਚ ਉਸ ਦਾ ਮਨ ਲਗੇਗਾ।

ਜਿਸ ਵਿਦਿਆਰਥੀ ਨੂੰ ਅਜੇ 'ਸਾ ਰੇ ਗਾ ਮਾ' ਬਜਾਉਣਾ ਜਾਂ ਉਸ ਨਾਲ ਸੁਰ ਮਿਲਾਉਣਾ ਨਹੀਂ ਆਇਆ ਜੇ ਉਸ ਨੂੰ ਕੋਈ ਸ਼ੁਰੂ ਵਿਚ ਹੀ ਭੈਰਉ ਰਾਗ ਦੀ ਬੰਦਿਸ (ਟਿਯੂਨ) ਯਾਦ ਕਰਾਉਣ ਦਾ ਯਤਨ ਕਰੇ ਤਾਂ ਵਿਦਿਆਰਥੀ ਲਈ ਇਹ ਕਠਿਨ ਹੋਵੇਗਾ। ਕਿਉਂਕਿ ਨਾ ਤਾਂ ਉਹ ਛੇਤੀ ਉਸ ਚੀਜ਼ ਨੂੰ ਸੁਰ ਵਿਚ ਗਾ ਸਕੇਗਾ ਅਤੇ ਨਾ ਹੀ ਤਾਲ ਵਿਚ ਇਸੇ ਤਰ੍ਹਾਂ ਜਿਸ ਵਿਦਿਆਰਥੀ ਨੇ 'ਤਾ, ਨਾ, ਤਕ, ਧਾ, ਧੀਂ ਤਿਟ ਧਿਟ' ਆਦਿ ਬੋਲ (ਅੱਖਰ) ਨਹੀਂ ਨਿਕਾਲੇ। ਭਾਵ, ਇਨ੍ਹਾਂ ਅੱਖਰਾਂ ਨੂੰ ਉਸ ਨੇ ਪਹਿਲਾਂ ਤਬਲੇ ਤੇ ਬਜਾਉਣਾ ਨਹੀਂ ਸਿਖਿਆ, ਫਿਰ ਉਹ ਛੇਤੀ ਨਾਲ ਹੇਠ ਲਿਖਿਆ ਮੋਹਰਾ ਕਿਵੇਂ ਨਿਕਾਲ ਸਕੇਗਾ।—

ਤਾਗੇ ਤੁਨਾ ਕਿੜਨਗ ਤਾ-ਤਿਟ ਕਿੜਨਗ ਤਿਰਕਿਟ ਨਗਤਗ ਤਿਰਕਿਟ
\+ 2
ਧਾ ਤਿਰਕਿਟ ਨਗਤਕ ਤਿਰਕਿਟ ਧਾ ਤਿਰਕਿਟ ਨਗਤਗ ਤਿਰਕਿਟ ਧਾ
0 3 +

ਤਬਲਾ ਸਿਖਾਉਣ ਦਾ ਸੌਖਾ ਤਰੀਕਾ ਇਹੋ ਹੈ ਕਿ ਪਹਿਲਾਂ ਵਿਦਿਆਰਥੀ ਨੂੰ ਇਕ-ਇਕ ਬੋਲ (ਅੱਖਰ) ਤਬਲੇ ਤੇ ਕਢਾਓ। ਜਿਵੇਂ "ਤਾ ਨਾ, ਤੀਂ, ਤਕ, ਧਾ, ਧੀਂ, ਗੇ, ਕੇ, ਤਿਟ, ਧਿਟ, ਨਗ, ਤਗ" ਇਨ੍ਹਾਂ ਅੱਖਰਾਂ ਨੂੰ ਸਿਖਾਉਣ ਤੋਂ ਬਾਦ (ਧਾ ਧਿੰ ਨਾ। ਧਾ ਤਿੰ ਨਾ) ਬਜਾਉਣਾ ਸਿਖਾਓ। ਇਸ ਤਰ੍ਹਾਂ ਉਸ ਨੂੰ ਦਾਦਰਾ ਤਾਲ ਦਾ ਇਹ ਠੇਕਾ ਛੇਤੀ ਬਜਾਉਣਾ ਆ ਜਾਵੇਗਾ :—

ਧਾ ਧੀਂ ਨਾ ਧਾ ਤੀਂ ਨਾ
\+ 0

ਦਾਦਰ ਤਾਲ ਦਾ ਗਿਆਨ ਹੋ ਜਾਣ ਤੋਂ ਸੱਤ ਮਾਤ੍ਰਾਂ ਦਾ ਰੂਪਕ ਤਾਲ—

ਤੀਂ ਤੀਂ ਨਾ ਧੀਂ ਨਾ ਧੀਂ ਨਾ ਸਿਖਾਇਆ ਜਾਵੇ।
o 1 2

ਇਸ ਨੂੰ ਵਿਦਿਆਰਥੀ ਥੋੜੀ ਦੇਰ ਵਿਚ ਬਜਾਉਣ ਲਗ ਪਵੇਗਾ। ਜਦੋਂ ਰੂਪਕ ਤਾਲ ਦਾ ਅਭਿਆਸ ਹੋ ਜਾਵੇ ਤਾਂ ਅਗੋਂ ਝਪਤਾਲ ਦਾ ਠੇਕਾ ਬਤਾਇਆ ਜਾਵੇ :—

ਧੀਂ ਨਾ ਧੀਂ ਧੀਂ ਨਾ ਤੀ ਨਾ ਧੀਂ ਧੀਂ ਨਾ
\+ 1 0 2

ਉਸਤਾਦ ਨੂੰ ਚਾਹੀਦਾ ਹੈ ਕਿ ਉਹ ਇਨ੍ਹਾਂ ਠੇਕਾਂ ਦਾ ਅਭਿਆਸ ਹਾਰਮੋਨੀਅਮ ਸਾਜ਼ ਤੇ ਲਹਰਾ ਵਜਾ ਕੇ ਕਰਾਏ, ਜਾਂ ਆਪ ਦੂਜੇ ਤਬਲੇ ਤੇ ਲੋੜ ਅਨੁਸਾਰ ਠੇਕਾ ਵਜਾ-ਵਜਾ ਕੇ ਦਿਖਾਵੇ। ਨਾਲ ਹੀ ਵਿਦਿਆਰਥੀ ਨੂੰ ਕਿਸੇ ਵੀ ਤਾਲ ਦਾ ਠੇਕਾ ਸਿਖਾਉਣ ਸਮੇਂ ਉਸਦੀਆਂ ਮਾਤ੍ਰਾਵਾਂ, ਵਿਭਾਗ, ਖਾਲੀ-ਭਰੀ (ਤਾਲੀ) ਦਾ ਗਿਆਨ ਵੀ ਨਾਲੋ-ਨਾਲ ਕਰਾਉਂਦਾ ਰਹੇ। ਪਹਿਲਾਂ ਗਿਣਤੀ ਬੋਲ ਕੇ ਫਿਰ ਠੇਕੇ ਦੇ ਬੋਲ-ਬੋਲ ਕੇ ਹੱਥ ਨਾਲ ਤਾਲੀ ਦੇਣ ਦਾ ਅਭਿਆਸ ਚੰਗੀ ਤਰ੍ਹਾਂ ਕਰਾਉਣਾ ਚਾਹੀਦਾ ਹੈ।

ਦਾਦਰਾ, ਰੂਪਕ ਤੇ ਝਪਤਾਲ ਦੇ ਠੇਕੇ ਜਦੋਂ ਵਿਦਿਆਰਥੀ ਭਲੀ ਪ੍ਰਕਾਰ ਤਬਲੇ ਤੇ ਬਜਾਉਣ

ਲਗ ਪਵੇ ਤਾਂ ਉਸ ਨੂੰ ਤਿੰਨਤਾਲ ਦਾ ਠੇਕਾ ਸਿਖਾਇਆ ਜਾਵੇ:-

| | | | |
|---|---|---|---|
| ਧਾ ਧਿੰ ਧਿੰ ਧਾ | ਧਿੰ ਧਿੰ ਧਾ ਧਾ | ਤਿੰ ਤਿੰ ਤਾ ਤਾ | ਧਿੰ ਧਿੰ ਧਾ |
| X | 2 | 0 | 3 |

ਇਸ ਪ੍ਰਕਾਰ ਇਹ ਚਾਰੇ ਤਾਲ ਬੜੀ ਆਸਾਨੀ ਨਾਲ ਵਿਦਿਆਰਥੀ ਨੂੰ ਯਾਦ ਹੋ ਜਾਣਗੇ। ਇਸ ਤੋਂ ਉਤਸ਼ਾਹ ਤੇ ਪ੍ਰਸੰਨਤਾ ਹੋਵੇਗੀ, ਕਿ ਉਸ ਨੇ ਚਾਰ ਤਾਲਾਂ ਦੇ ਠੇਕੇ ਛੇਤੀ ਨਾਲ ਸਿਖ ਲਏ ਹਨ। ਇਸ ਤੋਂ ਬਾਅਦ ਸਹਿਜੇ ਸਹਿਜੇ ਲਯ ਅਤੇ ਤਾਲ ਨੂੰ ਕਾਇਦੇ ਅਨੁਸਾਰ ਵਜਾਉਣ ਲਈ ਤਿੰਨਤਾਲ ਦੇ ਸਾਧਾਰਨ ਕਾਇਦੇ ਆਰੰਭ ਕਰਾਉਣੇ ਚਾਹੀਦੇ ਹਨ, ਜਿਹੜੇ ਅਸਾਂ ਇਸ ਪੁਸਤਕ ਵਿਚ ਵਿਦਿਆਰਥੀਆਂ ਲਈ ਖਾਸ ਤੌਰ ਤੇ ਲਿਖੇ ਹਨ।

ਨੋਟ: X ਇਹ ਚਿੰਨ੍ਹ ਗੁਰ (ਸਮ) ਦਾ ਹੈ, ਬਾਕੀ 1, 2, 3 ਤਾਲੀ ਦੇ ਚਿੰਨ੍ਹ ਹਨ ਅਤੇ 0 ਇਹ ਗੋਲ ਬਿੰਦੂ ਖਾਲੀ ਦਾ ਹੈ, ਇੱਥੇ ਤਾਲੀ ਨਹੀਂ ਲਾਉਣੀ। ਰੂਪਕ ਤਾਲ ਨੂੰ ਛੱਡ ਕੇ ਬਾਕੀ ਤਾਲਾਂ ਦੇ ਆਰੰਭ ਵਿਚ ਗੁਰ ਦੇ ਘ ਇਹੋ ਚਿੰਨ੍ਹ ਹੁੰਦੇ ਹਨ। ਰੂਪਕ ਤਾਲ ਦਾ ਗੁਰ ਖਾਲੀ ਤੋਂ ਆਰੰਭ ਹੁੰਦਾ ਹੈ, ਇਸ ਲਈ ਉਸ ਦੇ ਸਮ ਤੇ + ਇਹ ਚਿੰਨ੍ਹ ਹੁੰਦਾ ਹੈ। ਭਾਵ, ਗੁਰ ਤਾਂ ਆਰੰਭ ਵਿਚ ਹੀ ਹੈ, ਪਰ ਤਾਲੀ ਖਾਲੀ ਰਹੇਗੀ।



**ਪ੍ਰੋ: ਬਲਵਿੰਦਰ ਸਿੰਘ**

(ਤਬਲਾ ਵਾਦਕ)

(ਅਮਰੀਕਾ)



1. ਬੈਠਕ

ਤਬਲੇ ਦਾ ਅਭਿਆਸ ਕਰਨ ਸਮੇਂ ਬੈਠਨ ਦੇ ਦੋ ਤਰੀਕੇ ਹਨ। ਇਕ ਚੌਂਕੜੀ ਮਾਰ ਕੇ ਬੈਠਣਾ। ਦੂਜਾ ਸੱਜਾ ਪੈਰ ਪਿੱਛੇ ਮੋੜਕੇ ਬੀਰਾਸਨ ਬੈਠਣਾ। ਇਸ ਆਸਣ ਨਾਲ ਤਬਲਾ ਆਪਣੇ ਕਾਬੂ ਵਿਚ ਰਹਿੰਦਾ ਹੈ। ਦੂਜੀ ਗੱਲ, ਤਬਲਾ ਇੰਜ ਰੱਖਣਾ ਚਾਹੀਦਾ ਹੈ ਕਿ ਉਹ ਥੋੜਾ ਅੱਗੇ ਨੂੰ ਝੁਕਿਆ ਰਹੇ ਤਾਂ ਜੋ ਹੱਥ ਤਬਲੇ ਤੇ ਸਿੱਧਾ ਪਵੇ।



2. ਨਾ ਜਾਂ ਤਾਂ

ਸੱਜੇ ਦੀ ਪਹਿਲੀ ਉਂਗਲ ਨੂੰ ਥੋੜਾ ਗੁਲਾਈ ਵਿਚ ਕਰਕੇ ਕਿਨਾਰੇ ਤੇ ਮਾਰੋ, ਅਤੇ ਦੂਜੀ ਉਂਗਲ ਸਿੱਧੀ ਤੇ ਥੋੜੀ ਉਠੀ ਰਹੇ। ਤੀਜੀ ਉਂਗਲ ਪੁੜੇ ਦੇ ਮੈਦਾਨ ਵਿਚ ਟਿਕਾਅ ਕੇ ਰੱਖਣੀ ਹੈ, ਚੌਥੀ ਗਜਰੇ ਤੇ ਰਹੇਗੀ।



### *3. ਤੀਂ ਜਾਂ ਦੀਂ*

ਪਹਿਲੀ ਉਂਗਲ ਥੋੜੀ ਉੱਚੀ ਦੂਜੀ ਉਸ ਤੋਂ ਨੀਵੀਂ ਰੱਖੋ ਅਤੇ ਤੀਜੀ ਮੈਦਾਨ ਵਿਚ ਟਿਕਾਅ ਕੇ ਰੱਖੋ। ਫਿਰ ਹੱਥ ਨੂੰ ਅੰਗੂਠੇ ਵਲੋਂ ਥੋੜਾ ਚੁਕ ਕੇ ਪੁੜੇ ਦੀ ਕਿਨਾਰ ਤੇ ਇੰਜ ਮਾਰੋ ਕਿ ਪਹਿਲੀ ਉਂਗਲ ਪੁੜੇ ਦੇ ਮੈਦਾਨ ਤੇ ਸਿਆਹੀ ਉਤੇ ਲਚਕ ਕੇ (ਝਟਕੇ ਨਾਲ) ਲਗੇ ਅਤੇ ਉਠੀ ਰਹੇ।

### *4. ਤੇ ਜਾਂ ਤਿੱਤ*

ਦੂਜੀ ਤੀਜੀ ਅਤੇ ਚੌਥੀ ਤਿੰਨੇ ਉਂਗਲਾਂ ਨੂੰ ਮਿਲਾ ਕੇ ਸਿਆਹੀ ਦੇ ਵਿਚਕਾਰ ਮਾਰਨਾ ਹੈ ਅਤੇ ਪਹਿਲੀ ਉਂਗਲ ਉਠੀ ਰਹੇਗੀ। ਇਸ ਅੱਖਰ ਨੂੰ 'ਤਿੱਤ-ਤੱਤ' ਅਤੇ ਕਿਸੇ ਸਮੇਂ ਇਸੇ ਨੂੰ 'ਟ ਜਾਂ ੜ' ਵੀ ਬੋਲ ਅਨੁਸਾਰ ਵਜਾਉਂਦੇ ਹਨ। ਭਾਵ, ਇਸਦਾ ਰੂਪ ਬਦਲ ਜਾਂਦਾ ਹੈ।



## 5. ਟ–ੜ

ਪਹਿਲੀ ਉਂਗਲ ਸਿਆਹੀ ਦੇ ਵਿਚਕਾਰ ਮਾਰਨੀ ਹੈ ਅਤੇ ਦੂਜੀ ਤੀਜੀ ਅਤੇ ਚੌਥੀ ਉਂਗਲ ਉਠੀ ਰਹੇਗੀ। ਬੋਲ ਦੇ ਰੂਪ ਅਨੁਸਾਰ ਪਹਿਲੀ ਉਂਗਲ ਨਾਲ ਹੀ ਕਿਸੇ ਸਮੇਂ 'ਟੇ' ਦੀ ਥਾਂ 'ਤੇਤਿ' ਵੀ ਵਜਦਾ ਹੈ।





## 6. ਰ–ਲ

ਇਹ ਅੱਖਰ ਵੀ ਪਹਿਲੀ ਉਂਗਲ ਨਾਲ ਹੀ ਵਜੇਗਾ। ਪਰ 'ਰ ਜਾਂ ਲ' ਅਤੇ '[illegible] ਵਿਚ ਥੋੜਾ ਅੰਤਰ ਹੈ। ਭਾਵ 'ਟ' ਅੱਖਰ ਵਜਾਉਣ ਵੇਲੇ ਉਂਗਲ ਨੂੰ ਕਸ ਕੇ ਮਾਰਨਾ ਹੁੰਦਾ ਹੈ ਅਤੇ 'ਰ–ਲ' ਵੇਲੇ ਉਂਗਲ ਨੂੰ ਪੁੜੇ ਤੇ ਖਿਸਕਾਉਣਾ ਹੁੰਦਾ ਹੈ। ਤਿਰ ਤਿਰ ਜਾਂ ਧਿਰ ਧਿਰ 'ਰੇਲਾ' ਵਜਾਉਣ ਸਮੇਂ ਇਹੋ 'ਤੇ–ਟੇ' ਤੋਂ 'ਰ–ਲ' ਹੋ ਜਾਵੇਗਾ।



## 7. ਤਿ–ਤੇ

ਇਹ ਅੱਖਰ ਉਂਗਲਾਂ ਨਾਲ ਨਹੀਂ, ਸਗੋਂ ਹਥੇਲੀ ਨਾਲ ਵਜਾਉਣਾ ਹੈ। ਭਾਵ ਪੁੜੇ ਦੀ ਸਿਆਹੀ ਦੇ ਵਿਚਕਾਰ ਹਥੇਲੀ ਦਾ ਇਕ ਪਾਸਾ ਮਾਰਨ ਨਾਲ 'ਤਿ' ਅੱਖਰ ਵਜੇਗਾ।

## 8. ਰ

ਇਹ ਅੱਖਰ ਅੰਗੂਠੇ ਵਲੋਂ ਮਾਰਨ ਨਾਲ ਵਜੇਗਾ। ਭਾਵ 'ਤ–ਰ, ਤਿਰ' ਇਹ ਦੋਵੇਂ ਅੱਖਰ ਵਜਾਉਣ ਸਮੇਂ ਹੱਥ ਨੂੰ ਚੁੱਲੂ ਦਾਜ ਰੂਪ ਦੇਣਾ ਹੋਵੇਗਾ, ਤਾਂ ਜੋ ਦੋਵੇਂ ਅੱਖਰ ਠੀਕ ਵਜ ਸਕਣ। ਹਥੇਲੀ ਨਾਲ ਇਨ੍ਹਾਂ ਅੱਖਰਾਂ ਨੂੰ ਵਜਾਉਣਾ ਥੋੜਾ ਕਠਿਨ ਹੈ।





## 9. ਤਾ

ਸੱਜੇ ਹੱਥ ਨੂੰ ਸਿੱਧਾ ਅਤੇ ਥੋੜਾ ਢਿੱਲਾ ਕਰਕੇ ਪੁੜੇ ਦੇ ਵਿਚਕਾਰ ਇੰਜ ਮਾਰਨਾ ਹੈ ਕਿ ਸਿਰਫ ਚੀਚੀ ਉਂਗਲ ਹੀ ਸਿਆਹੀ ਦੇ ਅੱਧ ਵਿਚ ਲਗੇ। ਭਾਵ, ਚੀਚੀ ਉਂਗਲ ਮਾਰ ਕੇ ਉਠਾ ਲਵੇ ਤਾਂ ਜੋ ਪੁੜੇ ਦਾ ਆਵਾਜ਼ ਬੰਦ ਨਾ ਹੋਵੇ, ਸਗੋਂ ਖੁਲ ਜਾਵੇ। ਇਸ ਨੂੰ ਥਾਪ ਦਾ 'ਤਾ' ਕਹਿੰਦੇ ਹਨ। ਪੁੜਾ ਸੁਰ ਕਰਨ ਸਮੇਂ ਜਾਂ ਮੁਕਾਅ (ਸਮ) ਤੇ ਥਾਪ ਲਾਉਂਦੇ ਹਨ।



## 10. ਦੂੰ ਜਾ ਥੂੰ

ਸੱਜੇ ਹੱਥ ਨੂੰ ਸਿੱਧਾ ਕਰਕੇ, ਫਿਰ ਹੱਥ ਦੇ ਅੱਧੇ ਹਿੱਸੇ ਨੂੰ ਪੁੜੇ ਦੀ 'ਗੋਟ' ਕਿਨਾਰ ਤੇ ਥੋੜਾ ਢਿਲਾ ਕਰਕੇ ਮਾਰੋ। ਇਸੇ ਨੂੰ 'ਦੂੰ, ਥੂੰ ਜਾਂ ਧੂੰ' ਕਹਿੰਦੇ ਹਨ। ਇਸ ਬੋਲ ਅਨੁਸਾਰ 'ਦੀ-ਧੀਂ' ਵੀ ਹੋ ਜਾਂਦਾ ਹੈ।

## 11. ਕੇ ਜਾਂ ਕੱਤ



ਪਹਿਲਾਂ ਡੁੱਗੀ ਦੇ ਉਸ ਪਾਸੇ ਹੱਥ ਨੂੰ ਟਿਕਾਓ ਜਿਥੇ ਖਾਲੀ ਥਾਂ ਵਧੀ ਹੋਈ ਹੈ। ਫਿਰ ਹੱਥ ਦੇ ਅਗਲੇ ਹਿੱਸੇ ਨੂੰ ਇੰਜ ਡੁੱਗੀ ਤੇ ਕਸਕੇ ਮਾਰੋ ਤਾਂ ਜੋ ਡੁੱਗੀ ਦੇ ਦੂਜੇ ਕਿਨਾਰੇ ਤਕ ਉਂਗਲਾਂ ਜਾ ਕੇ ਲਗਣ। ਅੱਖਰ 'ਕੱਤ' ਢਿਲੇ ਹੱਥ ਨਾਲ ਵਜਾਉਣਾ ਹੈ।



## 12 ਘੇ ਜਾਂ ਗੇ

ਡੁੱਗੀ ਉਤੇ ਪਹਿਲਾਂ ਖੱਬੇ ਹੱਥ ਦੇ ਪਿਛਲੇ ਹਿੱਸੇ ਨੂੰ ਟਿਕਾਓ। ਫਿਰ ਹੱਥ ਨੂੰ ਇੰਜ ਬਣਾਓ ਜਿਵੇਂ ਫਨੀਅਰ ਸੱਪ ਫਣ ਨੂੰ ਖਿਲਾਰਦਾ ਹੈ। ਉਸ ਤੋਂ ਬਾਅਦ ਉਂਗਲਾਂ ਦੇ ਪੋਰੂਵਾਂ ਨੂੰ ਸਿਆਹੀ ਤੋਂ ਅੱਗੇ ਖਾਲੀ ਥਾਂ ਤੇ ਮਾਰ ਕੇ ਉਠਾ ਲਵੋ। ਇਸ ਅੱਖਰ ਨੂੰ ਪਹਿਲੀ ਉਂਗਲ ਨਾਲ ਅਤੇ ਦੂਜੀ ਤੀਜੀ ਉਂਗਲ ਨਾਲ ਵੱਖ-ਵੱਖ ਰੂਪਾਂ ਵਿਚ ਅਦਲ-ਬਦਲ ਕਰਕੇ ਵਜਾਉਂਦੇ ਹਨ।



13. ਧਾ

ਅੱਖਰ 'ਤਾ' ਤੇ ਨਾਲ ਜਦੋਂ 'ਗੇ ਜਾਂ ਘੇ' ਅੱਖਰ ਵਜ਼ੇਗਾ ਤਾਂ ਦੋਵੇਂ ਅੱਖਰ ਮਿਲਕੇ 'ਧਾ' ਹੋ ਜਾਵੇਗਾ। ਪਰ ਧਿਆਨ ਰੱਖਣਾ ਹੈ ਕਿ 'ਧਾ' ਵਜਾਉਣ ਵੇਲੇ ਦੋਵੇਂ ਹੱਥ ਇਕ ਸਾਥ ਮਾਰਨੇ ਹਨ।



14. ਧੀਂ ਜਾਂ ਧਿੰਨ

ਸੱਜੇ ਹੱਥ ਨਾਲ 'ਤੀਂ ਅਤੇ ਖੱਬੇ ਹੱਥ ਨਾਲ 'ਗੇ ਜਾਂ ਘੇ' ਇਕੋ ਸਾਥ ਵਜਾਉਣ ਨਾਲ। ਭਾਵ ਦੋਵੇਂ ਹੱਥ ਇਕ ਸਾਥ ਮਾਰਨ ਨਾਲ 'ਧੀਂ ਜਾਂ ਧਿੰਨ ਬੋਲ ਵਜਦਾ ਹੈ।

# ਮਿਲੇ ਹੋਏ ਬੋਲਾਂ ਨੂੰ ਬਜਾਉਣ ਦੀ ਵਿਧੀ

ਪੁੜੇ ਅਤੇ ਡੁੱਗੀ ਉਤੇ ਵਖੋ-ਵਖ ਬੋਲ ਕਿਵੇਂ ਬਜਾਉਣੇ ਹਨ ਉਸ ਦਾ ਵੇਰਵਾ ਅਸਾਂ ਪਿੱਛੇ ਫੋਟੋ ਰਾਹੀਂ ਦਿੱਤਾ ਹੈ, ਬਾਕੀ ਦੋਹਾਂ ਹੱਥਾਂ ਨਾਲ ਬਜਣ ਵਾਲੇ ਬੋਲ ਅਤੇ ਜੁੜਵੇਂ ਅੱਖਰ ਕਿਵੇਂ ਬਜਾਉਣੇ ਹਨ ਉਸ ਦਾ ਤਰੀਕਾ ਹੇਠਾਂ ਦਿੱਤਾ ਗਿਆ ਹੈ—

**ਧਾ**—ਇਹ ਅੱਖਰ ਦੋਹਾਂ ਹੱਥਾਂ ਨਾਲ ਬਜਾਇਆ ਜਾਂਦਾ ਹੈ। ਇਸ ਨੂੰ ਬਜਾਉਣ ਦੇ ਦੋ ਤਰੀਕੇ ਹਨ, ਪਹਿਲਾ-ਸੱਜੇ ਹਥ ਵਾਲੇ ਪੁੜੇ ਦੀ ਕਿਨਾਰ ਤੇ ਪਹਿਲੀ ਉਂਗਲ ਮਾਰਨ ਦੇ ਨਾਲ ਖੱਬੇ ਹਥ ਨਾਲ ਡੁੱਗੀ ਉਤੇ ਗੇ ਜਾਂ ਘੇ ਬਜਾਉਣ ਨਾਲ 'ਧਾ' ਸ਼ਬਦ ਬਜਦਾ ਹੈ। ਦੂਜਾ-ਸੱਜੇ ਹਥ ਨਾਲ ਥਾਪ ਵਾਲਾ 'ਤਾ' ਮਾਰਨ ਦੇ ਨਾਲ ਡੁੱਗੀ ਉੱਤੇ ਚਾਰੇ ਉਂਗਲਾਂ ਜੋੜ ਕੇ ਮਾਰਨ ਨਾਲ ਇਹ ਬੋਲ ਬਜਦਾ ਹੈ। ਪਰ ਇਸ ਗਲ ਦਾ ਧਿਆਨ ਰੱਖਣਾ ਜ਼ਰੂਰੀ ਹੈ ਕਿ ਦੋਵੇਂ ਹਥ ਇਕ ਸਾਥ ਮਾਰੇ ਜਾਣ। ਭਾਵ,-'ਤਾ ਜਾਂ ਨਾ' ਅੱਖਰ ਨਾਲ 'ਗੇ-ਘੇ' ਬਜਾਉਣ ਨਾਲ 'ਧਾ' ਦੀ ਆਵਾਜ਼ ਨਿਕਲਦੀ ਹੈ।

**ਧੀਂ-ਧਿਨ**—ਇਹ ਅੱਖਰ 'ਦੀਂ ਜਾਂ ਤੀਂ' ਦੇ ਨਾਲ 'ਗੇ-ਘੇ' ਡੁੱਗੀ ਤੇ ਮਾਰਨ ਨਾਲ ਬਜਦਾ ਹੈ। ਭਾਵ, ਸੱਜੇ ਹਥ ਨਾਲ ਪੁੜੇ ਦੇ ਮੈਦਾਨ ਵਿਚ ਪਹਿਲੀ ਉਂਗਲ ਮਾਰਨ ਦੇ ਨਾਲ ਹੀ ਡੁੱਗੀ ਉਤੇ 'ਗੇ ਜਾਂ ਘੇ' ਬਜਾਉਣ ਨਾਲ 'ਧੀਂ ਜਾਂ ਧਿਨ' ਬੋਲ ਨਿਕਲਦਾ ਹੈ।

**ਧਿੰਨਾ**—ਇੰਜ ਬਜੇਗਾ ਕਿ ਪਹਿਲਾਂ ਦੋਹਾਂ ਹੱਥਾਂ ਨਾਲ 'ਧੀਂ' ਜਾਂ ਧਿੰ' ਮਾਰਕੇ ਫਿਰ ਸੱਜੇ ਹਥ ਦੇ ਪੁੜੇ ਦੀ ਕਿਨਾਰ ਤੇ 'ਨਾ' ਮਾਰਨ ਨਾਲ ਇਹ ਅੱਖਰ ਬਜੇਗਾ।

**ਤਿਟ**—ਸੱਜੇ ਹੱਥ ਦੀਆਂ ਉਂਗਲਾਂ ਸਿੱਧੀਆਂ ਕਰਕੇ ਦੂਜੀ ਤੀਜੀ ਤੇ ਚੌਥੀ ਉਂਗਲ ਮਿਲਾ ਕੇ ਪੁੜੇ ਦੀ ਸਿਆਹੀ ਵਿਚਕਾਰ ਮਾਰਨ ਨਾਲ 'ਤਿ' ਅਤੇ ਉਨ੍ਹਾਂ ਨੂੰ ਹਟਾ ਕੇ ਜਿਥੇ ਦੂਜੀ ਉਂਗਲ ਲੱਗੀ ਹੈ ਉਸੇ ਥਾਂ ਪਹਿਲੀ ਉਂਗਲ ਮਾਰਨ ਨਾਲ 'ਟ' ਅੱਖਰ ਵਜੇਗਾ।

**ਧਿਟ-ਧਿਟ**—'ਤਿ ਅੱਖਰ ਬਜਾਉਣ ਦ ਨਾਲ ਜਦੋਂ ਡੁੱਗੀ ਉਤੇ 'ਗੇ' ਅੱਖਰ ਬਜਾਵਾਂਗੇ ਤਾਂ 'ਤਿ' ਦੀ ਥਾਂ 'ਧਿ' ਅੱਖਰ ਬਜੇਗਾ, ਫਿਰ ਉਸੇ ਦੇ ਨਾਲ 'ਟ' ਮਾਰਨ

ਨਾਲ ਧਿਟ ਹੋ ਜਾਵੇਗਾ । ਦੋ ਵਾਰ ਮਾਰਨ ਨਾਲ 'ਧਿਟ-ਧਿਟ' ਬੋਲ ਬਜੇਗਾ ।

**ਧਿਰ-ਧਿਰ**—ਧਿਟ ਧਿਟ ਦੇ ਬੋਲ ਨੂੰ ਨਰਮ ਉਂਗਲਾਂ ਨਾਲ ਥੋੜਾ ਖਿਸਕਾ ਕੇ ਬਜਾਉਣ ਨਾਲ 'ਧਿਰ ਧਿਰ' ਹੋ ਜਾਵੇਗਾ, ਇਹ ਬੋਲ ਉਂਗਲਾਂ ਦੀ ਥਾਂ ਹਥੇਲੀ ਨਾਲ ਭੀ ਬਜਾਇਆ ਜਾਂਦਾ ਹੈ ।

**ਧਿਲਾਂਗ**—ਇਸ ਦੀ ਵਿਧੀ ਇੰਜ ਹੈ ਕਿ ਪਹਿਲਾਂ ਸਿਆਹੀ ਦੇ ਵਿਚਕਾਰ ਦੂਜੀ ਤੀਜੀ ਉਂਗਲ ਮਾਰਕੇ ਫਿਰ ਉਸੇ ਥਾਂ ਪਹਿਲੀ ਉਂਗਲ ਮਾਰਕੇ ਉਠਾ ਲਵੋ, ਤਾਂ ਜੋ ਪੁੜੇ ਦੀ ਆਵਾਜ਼ ਖੁਲ ਜਾਵੇ ਫਿਰ ਡੁੱਗੀ ਉਤੇ 'ਗੇ' ਅੱਖਰ ਵੀ ਨਾਲ ਬਜਾਉਣ ਤੇ ਧਿਲਾਂਗ ਸ਼ਬਦ ਨਿਕਲੇਗਾ ।

**ਧਾਗੇ ਤਿਟ** ਇਸ ਬੋਲ ਨੂੰ ਬਜਾਉਣ ਸਮੇਂ ਪਹਿਲਾਂ-'ਧਾਗੇਤਿਟ' ਬਜਾਉਣ ਤੋਂ ਬਾਦ

**ਕਿੜਾਂਨ** : ਖੱਬੇ ਹੱਥ ਨਾਲ ਡੁੱਗੀ ਤੇ 'ਕੇ' ਮਾਰ ਕੇ ਫਿਰ ਸੱਜੇ ਹੱਥ ਦੀ ਪਹਿਲੀ ਉਂਗਲ ਸ਼ਿਆਹੀ ਦੇ ਵਿਚਕਾਰ ਮਾਰ ਕੇ ਉਠਾ ਲਵੋ ਤਾਂ ਜੋ ਪੁੜੇ ਦੀ ਆਵਾਜ਼ ਖੁਲ ਜਾਵੇ ਫਿਰ ਛੇਤੀ ਨਾਲ ਦੂਜੀ ਤੀਜੀ ਉਂਗਲ ਸਿਆਹੀ ਨੂੰ ਛੁਵਾਉਣ ਨਾਲ ਇਹ ਬੋਲ ਬਜਾਇਆ ਜਾਂਦਾ ਹੈ ।

**ਕਿੜਨਗ**—ਖਬੇ ਹੱਥ ਨਾਲ ਪਹਿਲਾ 'ਕੇ' ਮਾਰੋ ਫਿਰ ਸੱਜੇ ਹੱਥ ਨਾਲ ਦੂਜੀ ਤੀਜੀ ਤੇ ਚੌਥੀ ਉਂਗਲ ਸ਼ਿਆਹੀ ਵਿਚ ਮਾਰਨ ਨਾਲ 'ੜ' ਅੱਖਰ ਅਤੇ ਉਸ ਤੋਂ ਬਾਦ 'ਨਾ' ਅਤੇ 'ਗ' ਅੱਖਰ ਬਜਾਓ । ਇੰਜ ਕਿੜਨਗ ਬੋਲ ਬਜੇਗਾ । ਇਸੇ ਦਾ ਉਲਟ 'ਕਿਟਤਕ' ਬੋਲ ਬਜਾਇਆ ਜਾਂਦਾ ਹੈ ।

**ਧੁਮਕਿਟ**—ਸੱਜੇ ਹੱਥ ਨੂੰ ਸਿੱਧਾ ਕਰਕੇ ਪੁੜੇ ਦੀ ਕਿਨਾਰ ਤੇ ਮਾਰਨ ਨਾਲ ਦੂੰ, ਧੂੰ, ਥੂੰ, ਦੀ ਆਵਾਜ਼ ਨਿਕਲੇਗੀ । ਭਾਵ, ਪੁੜੇ ਦੀ ਕਿਨਾਰ ਤੇ ਹੱਥ ਨੂੰ ਚੁਕ ਕੇ ਮਾਰਨ ਤੋਂ ਬਾਦ ਉਂਗਲਾਂ ਦੇ ਅਗਲੇ ਪੋਰਵਾਂ ਨੂੰ ਸਿਆਹੀ ਨੂੰ ਛੁਵਾਓ, ਤਾਂ ਜੋ ਆਵਾਜ਼ ਬੰਦ ਹੋ ਜਾਵੇ । ਇੰਜ 'ਧੁੰਮ' ਬੋਲ ਬਜੇਗਾ, ਫਿਰ ਇਸੇ ਦੇ ਨਾਲ 'ਕਿਟ' ਬੋਲ ਬਜਾਉਣ ਤੇ 'ਧੁੰਮਕਿਟ' ਬੋਲ ਬਜਾਇਆ ਜਾਵੇਗਾ । ਇਸੇ ਤਰ੍ਹਾਂ ਹੋਰ ਵੀ ਅੱਖਰ ਹਨ ਜਿਨ੍ਹਾਂ ਨੂੰ ਅਦਲ-ਬਦਲ ਕਰਕੇ ਬਜਾਇਆ ਜਾਂਦਾ ਹੈ, ਪਰ ਉਨ੍ਹਾਂ ਨੂੰ ਇਥੇ ਲਿਖਣ ਦੀ ਲੋੜ ਨਹੀਂ ।

**ਨੋਟ** : ਐਸਾ ਵੇਖਣੇ ਵਿਚ ਆਇਆ ਹੈ ਕਿ ਸ਼ੁਰੂ ਵਿਚ ਜੈਸਾ ਹੱਥ ਤਬਲੇ ਤੇ ਰਖਾਇਆ ਜਾਂਦਾ ਹੈ ਵੈਸੇ ਹੀ ਕੁਝ ਸਮੇਂ ਤਕ ਅਭਿਆਸ ਕਰਨ ਤੋਂ ਬਾਦ ਹੱਥ ਉਸੇ ਤਰ੍ਹਾਂ ਰਹਿੰਦਾ ਹੈ । ਜੇਕਰ ਕਿਸੇ ਗੁਣੀ ਬੰਦੇ ਨੇ ਹੱਥ ਰਖਾਇਆ ਹੈ ਤਾਂ ਹੱਥ ਸੁੰਦਰ ਨਜ਼ਰ ਆਵੇਗਾ । ਨਹੀਂ ਤਾਂ ਅਪਣੇ ਮਨ ਤੋਂ ਜਾਂ ਕਿਸੇ ਨੂੰ ਵੇਖ ਕੇ ਤਬਲਾ ਸਿਖਣ ਨਾਲ ਹੱਥ ਬੇਢੱਬਾ (ਭੱਦਾ) ਦਿਖਾਈ ਦੇਵੇਗਾ । ਸੋ, ਆਰੰਭ ਵਿਚ ਕਿਸੇ ਚੰਗੇ ਉਸਤਾਦ ਤੋਂ ਤਬਲਾ ਸਿਖਣਾ ਚਾਹੀਦਾ ਹੈ ਤਾਂ ਜੋ ਬਜਾਉਣ ਵੇਲੇ ਹੱਥ ਸੁੰਦਰ ਨਜ਼ਰ ਆਵੇ ਅਤੇ ਤਬਲੇ ਦੇ ਅੱਖਰਾਂ ਦੀ ਅਵਾਜ਼ ਵੀ ਸ਼ੁਧ ਸੁਣਾਈ ਦੇਵੇ ।

# ਤਬਲੇ ਦੀ ਜਾਣ-ਪਹਿਚਾਣ

ਤਬਲੇ ਦੇ ਦੋ ਮੁਖ ਅੰਗ ਹੁੰਦੇ ਹਨ (1) ਸੱਜਾ ਪੁੜਾ (2) ਖੱਬਾ ਧਾਮਾਂ ਜਾਂ ਡੁੱਗੀ :

(1) **ਚੱਟੂ**—ਪੁੜੇ ਦਾ ਮੁਖ ਸਰੀਰ, ਜੋ ਅੰਦਰੋਂ ਖਾਲੀ ਹੁੰਦਾ ਹੈ। ਅੱਛਾ ਚੱਟੂ ਸ਼ੀਸ਼ਮ, ਖੈਰ ਜਾਂ ਚੰਦਨ ਦੀ ਲੱਕੜ ਦਾ ਹੁੰਦਾ ਹੈ।

(2) **ਪੁੜੀ**—ਚੱਟੂ ਦਾ ਮੂੰਹ ਜਿਸ ਨਾਲ ਢਕਿਆ ਰਹਿੰਦਾ ਹੈ।

(3) **ਸਿਆਹੀ**—ਪੁੜੀ ਦੇ ਵਿਚਕਾਰ ਜੋ ਚੰਦ ਵਾਂਗ ਗੋਲਾਈ ਵਿਚ ਮਸਾਲਾ ਲਗਿਆ ਹੁੰਦਾ ਹੈ।

(4) **ਚਾਂਟੀ**—ਪੁੜੀ ਦੇ ਕਿਨਾਰੇ-ਕਿਨਾਰੇ ਚਾਰੋਂ ਤਰਫ ਖੱਲ ਦੀ ਪਤਲੀ ਪੱਟੀ ਲਗੀ ਰਹਿੰਦੀ ਹੈ, ਉਸੇ ਨੂੰ ਚਾਂਟੀ ਜਾਂ ਕਿਨਾਰ ਕਹਿੰਦੇ ਹਨ।

(5) **ਲਵ**—ਕਿਨਾਰ (ਚਾਂਟੀ) ਅਤੇ ਸਿਆਹੀ ਦੇ ਵਿਚਕਾਰ ਦੀ ਖਾਲੀ ਥਾਂ।

(6) **ਗਜਰਾ**—ਪੁੜੀ ਦੇ ਚਾਰੋਂ ਤਰਫ ਚਮੜੇ ਦਾ ਗੁੰਦਿਆ ਹੋਇਆ ਹਾਰ, ਜਿਸ ਵਿਚ 16 ਛੇਦ (ਘਰ) ਹੁੰਦੇ ਹਨ। ਭਾਵ, ਜਿਨ੍ਹਾਂ ਵਿਚੋਂ ਬਦਰੀ ਪਰੋਈ ਜਾਂਦੀ ਹੈ ਅਤੇ ਪੁੜਾ ਸੁਰ ਕਰਨ ਵੇਲੇ, ਉਸਦੇ ਉਤੇ ਜਾਂ ਹੇਠਾਂ ਹਥੋੜੀ ਮਾਰੀ ਜਾਂਦੀ ਹੈ, ਉਸੇ ਨੂੰ ਗਜਰਾ ਕਹਿੰਦੇ ਹਨ।

(7) **ਬਦਰੀ**—ਚਮੜੇ ਦੀ ਬਣੀ ਰੱਸੀ (ਡੋਰੀ) ਜਿਸ ਵਿਚ ਲੱਕੜ ਦੇ ਗੱਟੇ ਫਸਾਏ ਜਾਂਦੇ ਹਨ।

(8) **ਗੁਡਰੀ**—ਚਮੜੇ ਦੀ ਬਧਰੀ ਤੋਂ ਬਣਿਆ ਗੋਲ ਚੱਕਰ ਜੋ ਪੁੜੇ ਦੇ ਹੇਠਾਂ ਹੁੰਦਾ ਹੈ ਅਤੇ ਜਿਸ ਦੇ ਸਹਾਰੇ ਬਦਰੀ ਖਿੱਚੀ ਜਾਂਦੀ ਹੈ। ਨਾਲੇ ਪੁੜਾ ਜ਼ਮੀਨ ਤੇ ਟਿਕਿਆ ਰਹਿੰਦਾ ਹੈ।

(9) **ਗੱਟੇ**—ਲੱਕੜ ਦੇ ਅੱਠ ਟੁਕੜੇ, ਜਿਹੜੇ ਬਦਰੀ ਵਿਚ ਫਸਾਏ ਜਾਂਦੇ ਹਨ ਅਤੇ ਪੁੜਾ ਸੁਰ ਕਰਨ ਵੇਲੇ ਉੱਤੇ ਹੇਠਾਂ ਖਿਸਕਾਏ ਜਾਂਦੇ ਹਨ।

## ਧਾਮਾਂ [ਡੁੱਗੀ] ਦੇ ਭਾਗ

(1) **ਡੱਗਾ**—ਇਸ ਨੂੰ ਅਕਸਰ ਡੁੱਗੀ ਜਾਂ ਧਾਮਾਂ ਕਹਿੰਦੇ ਹਨ, ਇਹ ਮਿੱਟੀ, ਪਿੱਤਲ ਜਾਂ

ਤਾਂਬੇ ਦੀ ਬਣੀ ਹੁੰਦੀ ਹੈ, ਪਰ ਪੰਜਾਬ ਵਿਚ ਲੱਕੜ ਜਾਂ ਪਿੱਤਲ ਦੇ ਧਾਮੇਂ ਭੀ ਬਣਾਏ ਜਾਂਦੇ ਹਨ ।

(2) **ਸਿਆਹੀ**— ਡੁੱਗੀ ਤੇ ਸਿਆਹੀ ਪੁੜੇ ਵਾਂਗ ਵਿਚਕਾਰ ਨਹੀਂ ਲਾਈ ਜਾਂਦੀ, ਸਗੋਂ ਉਹ ਥੋੜੀ ਹਟਵੀਂ ਲਾਈਦੀ ਹੈ ਤਾਂ ਜੋ ਖੱਬਾ ਹੱਥ ਰੱਖਣ ਲਈ ਖਾਲੀ ਜਗਾ ਰਹੇ, ਪਰ ਧਾਮੇਂ ਉੱਤੇ ਸਿਆਹੀ ਦੀ ਥਾਂ ਆਟਾ ਲਾਈਦਾ ਹੈ। ਕਿਉਂਕਿ ਪੰਜਾਬ ਪ੍ਰਾਂਤ ਵਿਚ ਧੁਰਪਦ-ਧਮਾਰ ਗਾਉਣ ਸਮੇਂ ਜੋੜੀ ਤੇ ਹੀ ਮ੍ਰਿਦੰਗ ਵਾਂਗ ਖੁੱਲੇ-ਬੋਲ ਬਜਾਏ ਜਾਂਦੇ ਹਨ, ਇਸ ਲਈ ਉਹ ਆਟੇ ਵਾਲਾ ਧਾਮਾਂ ਰੱਖਦੇ ਹਨ ।

(3) **ਡੋਰੀ**—ਮਿੱਟੀ ਦੀ ਡੁੱਗੀ ਵਿਚ ਸੂਤ ਦੀ ਡੋਰੀ ਹੁੰਦੀ ਹੈ, ਜਿਸ ਵਿਚ ਪਿੱਤਲ ਦੇ ਛੱਲੇ ਪਾ ਕੇ ਕਸਿਆ ਜਾਂਦਾ ਹੈ। ਪਰ ਪਿੱਤਲ ਦੀ ਡੁੱਗੀ ਜਾਂ ਧਾਮੇਂ ਵਿਚ ਬਦਰੀ ਹੀ ਪਾਈ ਜਾਂਦੀ ਹੈ ।

(4) **ਈਂਡੂ**—ਕਪੜੇ ਦੇ ਬਣੇ ਗੋਲ ਚੱਕਰ, ਜਿਨ੍ਹਾਂ ਉਤੇ ਜੋੜੀ ਨੂੰ ਰੱਖ ਕੇ ਵਜਾਇਆ ਜਾਂਦਾ ਹੈ। ਇੰਜ ਵਜਾਉਣ ਸਮੇਂ ਤਬਲਾ ਹਿਲਦਾ-ਡੁਲਦਾ ਨਹੀਂ ।

(5) **ਹਥੌੜੀ**—ਇਸ ਨਾਲ ਪੁੜਾ ਸੁਰ ਕੀਤਾ ਜਾਂਦਾ ਹੈ, ਇਹ ਪਿੱਤਲ ਜਾਂ ਲੋਹੇ ਦੀ ਹੁੰਦੀ ਹੈ। ਪੰਜਾਬ ਦੇ ਤਬਲਾ ਵਾਦਕ ਪੱਥਰ ਦੀ ਵੱਟੀ ਨਾਲ ਭੀ ਪੁੜਾ ਸੁਰ ਕਰਦੇ ਹਨ ।

**ਤਬਲਾ ਮਿਲਾਣਾ**—ਗਾਉਣ ਵਾਲੇ ਦੇ ਨਾਲ ਤਬਲਾ ਬਜਾਉਣ (ਸੰਗਤਿ ਕਰਨ) ਸਮੇਂ ਤਬਲਾ 'ਖੜਜ ਜਾਂ ਪੰਚ ਮ'ਸੁਰ ਤੇ ਮਿਲਾਉਂਦੇ ਹਨ।ਜਿਸ ਰਾਗ ਵਿਚ 'ਪੰਚਮ' ਸੁਰ ਵਰਜਿਤ ਹੋਵੇ ਅਤੇ ਸ਼ੁੱਧ ਮੱਧਮ ਲਗਦਾ ਹੋਵੇ ਤਾਂ ਮੱਧਮ ਨਾਲ ਮਿਲਾਇਆ ਜਾਂਦਾ ਹੈ। ਜੇਕਰ ਪੁੜਾ ਸੁਰ ਤੋਂ ਬਹੁਤਾ ਉੱਚਾ ਹੋਵੇ ਤਾਂ ਗੱਟਿਆ ਨੂੰ ਖਿਸਕਾ ਕੇ ਉਤੇ ਕਰਦੇ ਹਨ, ਜੇ ਪੁੜਾ ਸੁਰ ਤੋਂ ਬਹੁਤਾ ਨੀਵਾ ਬੋਲੇ ਤਾਂ ਗੱਟਿਆਂ ਤੇ ਹਥੌੜੀ ਮਾਰ ਕੇ ਹੇਠਾਂ ਕਰਨਾ ਹੁੰਦਾ ਹੈ, ਫਿਰ ਧਿਆਨ ਨਾਲ ਗਜਰੇ ਦੇ ਉਤੇ ਜਾਂ ਹੇਠਾਂ ਹਥੌੜੀ ਮਾਰ ਕੇ ਪੁੜੇ ਨੂੰ ਸੁਰ ਨਾਲ ਮਿਲਾਉਂਦੇ ਹਨ ।*

**ਤਬਲਾ ਮਿਲਾਉਣ ਦੀ ਵਿਧੀ**— ਪਹਿਲਾਂ ਪੁੜੇ ਦੇ ਕਿਸੇ ਇਕ ਘਰ ਨੂੰ ਹਾਰਮੋਨੀਅਮ ਦੇ ਸੁਰ ਨਾਲ ਮਿਲਾਓ, ਫਿਰ ਦੂਜੇ ਪਾਸੇ ਘਰ 8 ਨੂੰ ਮਿਲਾਓ । ਇਸੇ ਤਰ੍ਹਾਂ 4 ਘਰ ਮਿਲਾਓ ਫਿਰ

---

* : ਛੋਟੇ ਮੂੰਹ ਦਾ ਪੁੜਾ ਹਾਰਮੋਨੀਅਮ ਦੇ ਪਹਿਲੇ ਕਾਲੇ ਤੋਂ ਦੂਜੇ ਕਾਲੇ ਸੁਰ ਤਕ ਅਕਸਰ ਮਿਲਦਾ ਹੈ, ਪਰ ਚੌੜੇ ਮੂੰਹ ਦਾ ਪੁੜਾ ਇਸ ਤੋਂ ਹੇਠਾਂ ਦੀਆਂ ਸੁਰਾਂ ਨਾਲ ਮਿਲੇਗਾ। ਜੇ ਪੁੜੇ ਤੇ ਸਿਆਹੀ ਵਧ ਲੱਗੀ ਹੋਵੇਗੀ ਤਾਂ ਵੀ ਪੁੜਾ ਉਤੇ ਨਹੀਂ ਚੜੇਗਾ, ਸਿਆਹੀ ਘਟ ਹੋਵੇਗੀ ਤਾਂ ਚੌੜੇ ਮੂੰਹ ਦਾ ਪੁੜਾ ਵੀ ਉਤੇ ਚੜ੍ਹ ਜਾਵੇਗਾ। ਇਨ੍ਹਾਂ ਗੱਲਾਂ ਦਾ ਧਿਆਨ ਰੱਖ ਕੇ ਹੀ ਪੁੜਾ ਸੁਰ ਕਰਨਾ ਚਾਹੀਦਾ ਹੈ ਨਹੀਂ ਤਾਂ ਸੁਰ ਕਰਨ ਵੇਲੇ ਜਾਂ ਬਾਦ ਵਿਚ ਪੁੜਾ ਫਟ ਸਕਦਾ ਹੈ ।

12 ਘਰ ਨੂੰ ਮਿਲਾ ਕੇ ਅਖੀਰ ਤਬਲੇ ਨੂੰ ਸਹਿਜੇ-ਸਹਿਜੇ ਘੁਮਾਉਂਦੇ ਹੋਏ ਸੁਰ ਨਾਲ ਮਿਲਾ ਲਇਆ ਜਾਂਦਾ ਹੈ।

## ਤਬਲੇ ਦੇ ਪਰਿਭਾਸ਼ਿਕ [ਸੰਕੇਤਿਕ] ਸ਼ਬਦ

(1) **ਠੇਕਾ**—ਕਿਸੀ ਤਾਲ ਦੀ ਹਰ ਇਕ ਮਾਤ੍ਰਾ ਵਿਚ ਲਯਕਾਰੀ ਦੇ ਨਾਲ ਤਬਲੇ ਤੇ ਬਜਣ ਯੋਗ ਭਿੰਨ-ਭਿੰਨ ਬੋਲਾ ਨੂੰ ਬੰਨ ਕੇ, ਪੂਰੇ ਇਕ ਅਰਸੇ ਦਾ ਜੋ ਬੋਲ ਬਣਾਇਆ ਜਾਂਦਾ ਹੈ। ਉਸ ਨੂੰ ਉਸੇ ਤਾਲ ਦਾ ਠੇਕਾ ਕਹਿੰਦੇ ਹਨ। ਜਿਵੇਂ-ਤਿੰਨਤਾਲ ਦਾ ਠੇਕਾ :—

| | | | |
|---|---|---|---|
| ਧਾ ਧਿੰ ਧਿੰ ਧਾ | ਧਾ ਧਿੰ ਧਿੰ ਧਾ | ਧਾ ਤਿੰ ਤਿੰ ਤਾ | ਤਾ ਧਿੰ ਧਿੰ ਧਾ |
| + | 2 | 0 | 3 |

(2) **ਆਵ੍ਰਿੱਤਿ**—ਕਿਸੀ ਤਾਲ ਦੇ ਪੂਰੇ ਬੋਲ (ਠੇਕੇ) ਨੂੰ ਗੁਰ ਤੋਂ ਗੁਰ ਤਕ ਬਾਰ-ਬਾਰ ਬਜਾਉਣ ਦੀ ਕ੍ਰਿਆ ਨੂੰ ਅਵ੍ਰਿੱਤ ਜਾਂ ਆਵਰਤਣ ਕਹਿੰਦੇ ਹਨ। ਜਿਵੇਂ, ਤਿੰਨਤਾਲ ਦੀ ਇਕ ਅਵ੍ਰਿਤ 16 ਮਾਤ੍ਰਾਂ ਦੀ ਹੁੰਦੀ ਹੈ। ਤਿਵੇਂ 40 ਮਾਤ੍ਰਾਂ ਵਿਚ ਝਪਤਾਲ ਦੇ ਚਾਰ ਅਵ੍ਰਿਤ ਹੋਏ।

(3) **ਕਿਸਮ**—ਵਿਭਾਗ ਅਤੇ ਤਾਲ ਦੀ ਸ਼ਕਲ ਤਬਦੀਲ ਕਰੇ ਬਿਨਾ, ਉਨ੍ਹਾਂ ਦੇ ਠੇਕਿਆਂ ਨੂੰ ਭਿੰਨ-ਭਿੰਨ ਪ੍ਰਕਾਰ ਨਾਲ ਬਜਾਉਣ ਦੀ ਕ੍ਰਿਆ ਨੂੰ ਕਿਸਮ ਆਖਦੇ ਹਨ। ਜਿਵੇਂ, ਤਿੰਨਤਾਲ ਵਿਚ 'ਧਾ ਧਿੰ ਧਿੰ ਧਾ' ਦੀ ਥਾਂ, ਧਿੰ ਧਿੰ ਧਾ ਧਾ' ਕਰ ਦਿੱਤਾ ਜਾਵੇ, ਬਤੌਰੇ ਉਦਾਹਰਣ ਤਿੰਨਤਾਲ ਦੀ ਇਕ ਕਿਸਮ ਹੇਠਾਂ ਦਿੰਦੇ ਹਾਂ :—

| | | | |
|---|---|---|---|
| ਧਿੰ ਧਿੰ ਧਾ ਧਾ | ਧਾ ਧਾ ਧਿੰ ਧਿੰ | ਤਿੰ ਤਿੰ ਤਾ ਤਾ | ਧਾ ਧਾ ਧਿੰ ਧਿ |
| × | 2 | 0 | 3 |

(4) **ਟੁਕੜਾ**—ਗਾਉਣ ਵਿਚ ਜਿਵੇਂ ਤਾਨ ਅਤੇ ਸਿਤਾਰ ਬਜਾਉਣ ਵਿਚ ਤੋੜਾ ਉਸੇ ਤਰ੍ਹਾਂ ਟੁਕੜਾ ਭੀ ਆਪਣੇ ਪ੍ਰਗਟ ਰੂਪ ਵਿਚ ਤਬਲੇ ਦੇ ਸਭ ਪ੍ਰਕਾਰ ਦੇ ਬੋਲਾਂ ਦੇ ਸਮੂਹ ਦਾ ਨਾਮ ਹੈ। ਭਾਵ, ਮੋਹਰਾ, ਮੁਖੜਾ, ਗਤ-ਕਾਇਦੇ ਪਰਨ ਆਦਿ ਸਭੀ ਇਕ ਪ੍ਰਕਾਰ ਦੇ ਟੁਕੜੇ ਹਨ, ਪਰ ਵਿਸ਼ੇਸ਼ ਤੌਰ ਤੇ ਟੁਕੜਾ ਬੋਲਾਂ ਦਾ ਇਕ ਐਸਾ ਸਮੂਹ ਹੁੰਦਾ ਹੈ, ਜੋ ਇਕ ਤੋਂ ਤਿੰਨ ਅਰਸੇ (ਅਵ੍ਰਿੱਤ) ਤਕ ਦਾ ਹੋਵੇ। ਬੋਲ ਬਹੁਤੇ ਜ਼ੋਰਦਾਰ ਭੀ ਨਾ ਹੋਣ ਅਤੇ ਉਸ ਵਿਚ ਐਸੀ ਖਾਸ ਵਿਸ਼ੇਸ਼ਤਾ ਭੀ ਨਾ ਹੋਵੇ ਜਿਸ ਤੋਂ ਉਸ ਨੂੰ ਇਕ ਖਾਸ ਨਾਮ (ਪਰਨ, ਗਤ ਆਦਿ) ਦੇਣਾ ਪਵੇ। ਟੁਕੜੇ ਵਿਚ ਕੋਈ ਖਾਸ ਬੰਧਨ ਨਹੀਂ ਹੁੰਦਾ। ਟੁਕੜਾ ਤਿਹਾਈ (ਤੀਯਾ) ਸਹਿਤ ਭੀ ਹੋ ਸਕਦਾ ਹੈ ਅਤੇ ਬਿਨਾ ਤਿਹਾਈ ਤੋਂ ਭੀ, ਬਤੌਰ ਉਦਾਹਰਣ :—

## ਟੁਕੜਾ ਤਿਹਾਈ ਸਹਿਤ :

| | | | | | | | | |
|---|---|---|---|---|---|---|---|---|
| ਧਾਧਾ | ਤ੍ਰਿਕਿਟ | ਧਾਤਿਰ | ਕਿਟਧਾ | ਤੀਂਧਾ | ਕੜਾsਨ | ਧਾ | ਕੱਤਾ | |
| + | | | | 2 | | | | |
| ਧਾਤਿਰ | ਕਿੜਧਾ | ਤੂਨਾ | ਕੱਤਾ | ਧਾ | ਕੱਤਾ | ਧਾ | ਕਤਾ | ਧਾ |
| 0 | | | | 3 | | | | × |

## ਟੁਕੜਾ ਤਿਹਾਈ ਤੋਂ ਬਿਨਾ

| | | | | | | | | |
|---|---|---|---|---|---|---|---|---|
| ਤੱਕ | ਤਾ | ਧਿਰਕਿਟ | ਤਕਧਾ | ਕਿਟ | ਤਕ | ਧਾਧਾ | ਤੂਨਾ | |
| × | | | | 2 | | | | |
| ਘਿੜਨਗ | ਤ੍ਰਿਕਿਟ | ਤਕਤਾ | ਤ੍ਰਿਕਿਟ | ਧੇ | ਧਾਗੇ | ਨਧਾ | ਤ੍ਰਿਕਿਟ | ਧਾ |
| 0 | | | | 3 | | | | × |

(5) **ਤਿਹਾਈ**—ਕਿਸੇ ਬੋਲ ਨੂੰ ਹੂਬਹੂ ਇਕੋ ਤਰ੍ਹਾਂ ਪੂਰਾ-ਪੂਰਾ ਤਿੰਨ ਵਾਰ ਬਜਾ ਕੇ ਗੁਰ (ਸਮ) ਤੇ ਆਉਣ ਨੂੰ ਤਿਹਾਈ ਜਾਂ ਤੀਹਾ ਕਹਿੰਦੇ ਹਨ। ਤਿਹਾਈ ਦੋ ਪ੍ਰਕਾਰ ਦੀ ਹੁੰਦੀ ਹੈ। (1) ਇਕ ਬੇਦਮ ਤਿਹਾਈ,⁄ਜਿਸਦੇ ਵਿਚਕਾਰ ਦੇ ਹਿੱਸਿਆਂ ਤੇ ਰੁਕਿਆ ਨਹੀਂ ਜਾਂਦਾ ਅਤੇ (2) ਦੂਜੀ ਦਮਦਾਰ ਤਿਹਾਈ ਹੁੰਦੀ ਹੈ, ਜਿਸ ਦੇ ਵਿਚਕਾਰ ਦੋ ਵਾਰ ਥੋੜਾ ਠਹਿਰਾਅ ਹੁੰਦਾ ਹੈ। ਦੋਹਾਂ ਦੇ ਉਦਾਹਰਣ ਹੇਠਾਂ ਦਿੱਤੇ ਹਨ।

## ਬੇਦਮ ਤਿਹਾਈ :

| | | | | | | | | |
|---|---|---|---|---|---|---|---|---|
| ਘੇਘੇ | ਤਿਟ | ਧਾਧਾ | ਘੇਘੇ | ਤਿਟ | ਧਾਧਾ | ਘੇਘੇ | ਤਿਟ | ਧਾ |
| 0 | | | | 3 | | | | + |

## ਦਮਦਾਰ ਤਿਹਾਈ :

| | | | | | | | | |
|---|---|---|---|---|---|---|---|---|
| ਧਾਧਾ | ਤਿਰਕਿਟ | ਧਾਧਾ | ਤੂਨਾ | ਧਾ | s | ਧਾਧਾ | ਤਿਰਕਿਟ | |
| × | | | | 2 | | | | |
| ਧਾਧਾ | ਤੂਨਾ | ਧਾ | s | ਧਾਧਾ | ਤਿਰਕਿਟ | ਧਾਧਾ | ਤੂੰਨਾ | ਧਾ |
| 0 | | | | 3 | | | | × |

(6) **ਮੁਖੜਾ**—ਮੁਖੜਾ ਉਸ ਛੋਟੇ ਬੋਲ ਨੂੰ ਕਹਿੰਦੇ ਹਨ ਜੋ ਵਿਸ਼ੇਸ਼ ਤੌਰ ਤੇ ਗਾਇਕ-ਵਾਦਕ ਦੇ ਗਾਉਣ ਜਾਂ ਕਿਸੇ ਸਾਜ਼ ਨੂੰ ਬਜਾਣ ਸਮੇਂ, ਆਰੰਭ ਵਿਚ ਗੁਰ ਦਿਖਾਉਣ ਲਈ ਲਾਇਆ ਜਾਂਦਾ ਹੈ। ਜਿਵੇਂ ਨ੍ਰਿੱਤ ਦੇ ਆਰੰਭ ਹੋਣ ਤੋਂ ਪਹਿਲਾਂ ਤਬਲੇ ਜਾਂ ਮ੍ਰਿਦੰਗ ਤੇ ਉਠਾਨ ਬਜਾਈ ਜਾਂਦੀ ਹੈ, ਉਸੇ ਤਰ੍ਹਾਂ ਗਾਇਨ-ਵਾਦਨ ਸ਼ੁਰੂ ਕਰਨ ਤੋਂ ਪਹਿਲਾਂ ਮੁਖੜਾ ਬਜਾਈਦਾ ਹੈ ਤਾਂ ਜੋ ਗੁਰ ਤੇ ਜ਼ੋਰ ਪਵੇ,

ਮੁਖੜੇ ਦੇ ਬੋਲ ਉਠਾਨ ਦੇ ਮੁਕਾਬਲੇ ਕੁਝ ਨਰਮ ਹੁੰਦੇ ਹਨ। ਮੁਖੜੇ ਇਕ ਅਰਸੇ ਤੋਂ ਵਧ ਨਹੀਂ ਹੁੰਦੇ। ਭਾਵ, ਤਿੰਨਤਾਲ ਦਾ ਮੁਖੜਾ ਚਾਰ, ਅੱਠ, ਬਾਰਾਂ ਅਤੇ ਵਧ ਤੋਂ ਵਧ ੧੬ ਮਾਤ੍ਰਾਂ ਦਾ ਹੋਵੇਗਾ। ਮੁਖੜੇ ਤਿਹਾਈ ਸਹਿਤ ਅਤੇ ਬਿਨਾ ਤਿਹਾਈ ਦੇ ਭੀ ਹੁੰਦੇ ਹਨ।

## ਮੁਖੜਾ ਬਿਨਾ ਤਿਹਾਈ

| | | | | |
|---|---|---|---|---|
| ਧਾਗੇਤਿਟਤਾਗੇਤਿਟ | ਧਾਗੇਤਿਟਤਾਗੇਤਿਟ | ਕਿੜਧਾsਤਾsਨੱਧਾs | ਕਿਟਦੀਂsਧਾsਕਿਟ | ਧਾ |
| 3 | | | | × |

## ਮੁਖੜਾ ਤਿਹਾਈ ਸਾਹਿਤ

| | | | | |
|---|---|---|---|---|
| ਧਿਟਧਿਟਧਾਗੇਤਿਟ | ਕਿੜਧਾਤਿਟਧਾਗੇਤਿਟ | ਧਾਗੇਨਨਗਿਦੀਗਿਨ | ਨਗਤਿਟਕਤਕਤ | |
| 0 | | | | |
| ਕsਤਾਧਿਕਿਟਕੇs | ਤਾਧਿਕਿਟਧਾਗੇਤਿਟ | ਕੜਧਾsਨਧਾsਕੜਧਾ | sਨਧਾsਕੜਧਾsਨ | ਧਾ |
| 3 | | | | × |

(7) **ਮੋਹਰਾ**—ਮੋਹਰਾ ਉਸ ਛੋਟੇ ਟੁਕੜੇ ਨੂੰ ਕਹਿੰਦੇ ਹਨ, ਜਿਸ ਨੂੰ ਗਾਇਨ-ਵਾਦਨ ਕਰਨ ਸਮੇਂ ਜਦੋਂ ਗਾਇਕ ਜਾਂ ਵਾਦਕ ਗੁਰ ਤੋਂ ਕੁਝ ਮਾਤ੍ਰਾ ਪਹਿਲਾਂ ਗੀਤ ਦਾ ਮੁਖੜਾ ਫੜਦਾ ਹੈ ਤਾਂ ਉਸ ਦੇ ਨਾਲਹੀ ਤਬਲੇ ਵਾਲੇ ਨੂੰ ਮੋਹਰਾ ਲਾ ਕੇ ਉਸ ਦੇ **ਨਾਲ**-ਨਾਲ ਗੁਰ ਤੇ ਆਉਣਾ ਹੁੰਦਾ ਹੈ। ਮੋਹਰਾ ਗਾਇਨ-ਵਾਦਨ ਦੀ ਸੰਗਤ **ਕਰਨ** ਸਮੇਂ ਖ਼ੂਬਸੂਰਤੀ ਲਈ ਲਗਾਏ ਜਾਂਦੇ ਹਨ। ਮੋਹਰਾ ਇਕ ਅਰਸੇ **(ਆਵ੍ਰਿੱਤ)** ਤੋਂ ਘਟ ਹੁੰਦਾ ਹੈ। ਬੜੇ ਖਯਾਲਾਂ ਵਿਚ ਤਾਂ ½,1,1½,2, ਇਤਿ-**ਆਦਿ**, ਮਾਤ੍ਰਾਂ ਦੇ ਭੀ ਮੋਹਰੇ ਬਜਾਏ ਜਾਂਦੇ ਹਨ।

ਮੋਹਰੇ ਅਤੇ ਮੁਖੜੇ ਵਿਚ ਬਹੁਤਾ ਅੰਤਰ ਨਹੀਂ ਹੁੰਦਾ, ਲਗ-ਭਗ **ਦੋਵੇਂ** ਮਿਲਦੇ-ਜੁਲਦੇ ਹੀ ਹੁੰਦੇ ਹਨ। ਮੋਹਰੇ ਭੀ ਮੁਖੜੇ ਵਾਂਗ ਤਿਹਾਈ **ਸਹਿਤ** ਅਤੇ ਬਿਨਾ ਤਿਹਾਈ ਦੇ ਭੀ ਹੁੰਦੇ ਹਨ।

## ਮੋਹਰਾ ਬਿਨਾ ਤਿਹਾਈ :

| | | | | |
|---|---|---|---|---|
| ਧਿਰਧਿਰਕਿਟਤਕ | ਤਾਤਿਰਕਿਟਤਕ | ਤਾਤਿਰਕਿਟਤਕ | ਤਾਤਿਰਕਿਟਤਕ | ਧਾ |
| 3 | | | | × |

## ਮੋਹਰਾ ਤਿਹਾਈ ਸਾਹਿਤ :

| | | | | |
|---|---|---|---|---|
| ਤਾsਤੂੰਨਾ | ਕਿਟਤਕ,ਤਾਤਿਰ | ਕਿਟਤਕਤਿਰਕਿਟ | ਤਕਤਾਤਿਰਕਿਟ | |
| 0 | | | | |
| ਧਾ,ਤਿਰਕਿਟ | ਤਕਤਾਤਿਰਕਿਟ | ਧਾ,ਤਿਰਕਿਟ | ਤਕਤਾਤਿਰਕਿਟ | ਧਾ |
| 3 | | | | × |

(8) **ਉਠਾਨ**—ਉਠਾਨ ਉਸ ਬੜੇ ਅਤੇ ਜ਼ੋਰਦਾਰ ਬਲ ਨੂੰ ਕਹਿੰਦੇ ਹਨ, ਜੋ ਵਿਸ਼ੇਸ਼ ਤੌਰ ਤੇ ਨ੍ਰਿਤ ਸ਼ੁਰੂ ਕਰਨ ਤੋਂ ਪਹਿਲਾਂ ਬਜਾਇਆ ਜਾਂਦਾ ਹੈ। ਉਠਾਨ ਕਿਸੀ ਭੀ ਮਾਤ੍ਰਾ ਅਤੇ ਲਯਕਾਰੀ ਵਿਚ ਬਜਾਈ ਜਾ ਸਕਦੀ ਹੈ। ਕਦੇ-ਕਦੇ ਤਬਲਾ ਵਾਦਕ ਤਿੰਨਤਾਲ ਦੇ ਆਰੰਭ ਵਿਚ ਭੀ ਉਠਾਨ ਬਜਾਉਂਦੇ ਹਨ, ਉਠਾਨ ਇਕ ਪ੍ਰਕਾਰ ਦੀ ਆਰੰਭਿਕ ਪਰਨ ਮੰਨੀ ਜਾਂਦੀ ਹੈ। ਉਠਾਨ ਦਾ ਸਰੂਪ :—

ਧੇਤ ਧੇਤ ਤਾ s ਕੜ ਕਤ ਕਤ s ਧਾਗੇ ਤਿਟ ਤਾਗੇ ਤਿਟ ਕਿੜਧੇ sਨ ਕਿੜਧਾ ਤਿਟ
\+ 2 0 3
ਕਿੜਧਾ ਤਿਟ ਧਾਗੇ ਤਿਟ ਧਾ s ਕਿੜਧਾ ਤਿਟ ਧਾਗੇ ਤਿਟ ਧਾ s ਕਿੜਧਾ ਤਿਟ, ਧਾਗੇ ਤਿਟ ਧਾ
\+ 2 0 3 +

(9) **ਪਰਨ**—ਪਰਨ ਉਸ ਬੜੇ ਅਤੇ ਜ਼ੋਰਦਾਰ ਟੁਕੜੇ ਨੂੰ ਕਹਿੰਦੇ ਹਨ ਜੋ ਘਟੋ-ਘਟ ਦੋ ਅਰਸੇ ਦਾ ਹੋਵੇ। ਵਧ 3, 5, 6, 7 ਅਰਸੇ ਦਾ ਭੀ ਹੋ ਸਕਦਾ ਹੈ। ਪਰਨ ਵਿਚ ਵਿਸ਼ੇਸ਼ ਕਰ ਬੋਲ ਬਾਰੰਬਾਰ ਬਜਦੇ ਅਤੇ ਲਯ ਨਾਲ ਲੜਦੇ ਹੋਏ ਚਲਦੇ ਹਨ, ਪਰਨ ਅਸਲ ਵਿਚ ਮ੍ਰਿਦੰਗ (ਪਖਾਵਜ) ਤੇ ਬਜਾਈ ਜਾਂਦੀ ਹੈ, ਇਸੇ ਲਈ ਤਬਲੇ ਤੇ ਬਜਾਉਣ ਵੇਲੇ ਇਹ ਜ਼ੋਰਦਾਰ ਬੋਲਾਂ ਦੁਆਰਾ ਹੀ ਬਜਾਈ ਜਾਂਦੀ ਹੈ। ਪਰਨਾਂ ਅਧਿਕਤਰ ਤਿਹਾਈ ਸਹਿਤ ਹੁੰਦੀਆ ਹਨ, ਅਤੇ ਲਗ-ਪਗ ਸਭੀ ਵੱਡੀਆਂ ਤਾਲਾਂ ਵਿਚ ਬਜਾਈਆਂ ਜਾਂਦੀਆਂ ਹਨ।

## ਪਰਨ ਦਾ ਸਰੂਪ

ਧਾਗੇ ਤਿਟ ਤਾਗੇ ਤਿਟ ਧਾਗੇ ਤਿਟ ਤਾਗੇ ਤਿਟ ਕਿੜਧਾ ਤਿਟ ਧਾਗੇ ਤਿਟ ਕਿੜਧਾ ਤਿਟ ਧਾਗੇ ਤਿਟ
× 2 0 3
ਕਿੜਧਾ ਤਿਟ ਕਿੜਧਾ ਤਿਟ ਕਿੜਧਾ ਤਿਟ ਧਾਗੇ ਤਿਟ ਧੇਤ ਧੇਤ ਤਿਰਕਿਟ ਧੇਤ ਧਿਟ ਧਿਟ ਕਿੜਧਾ ਤਿਟ
× 2 0 3
ਧੇਤ ਧੇਤ ਤਗੇ sਨ ਧਾ s ਧੇਤ ਧੇਤ ਤਗੇ sਨ ਧਾ s ਧੇਤ ਧੇਤ ਤਗੇ sਨ ਧਾ
× 2 0 3 ×

(10) **ਗਤ**—ਪਰਨ, ਕਾਇਦੇ, ਪੇਸ਼ਕਾਰ ਆਦਿ ਤੋਂ ਅਲਗ ਇਕ ਵਿਸ਼ੇਸ਼ ਪ੍ਰਕਾਰ ਦੇ ਬੋਲਾਂ ਦੇ ਸਮੂਹ ਨੂੰ ਗਤ ਕਹਿੰਦੇ ਹਨ। ਜੋ ਅਧਿਕਤਰ ਪਹਿਲਾਂ ਠਾਅ, ਫਿਰ ਦੋ ਵਾਰ ਦੁਗੁਨ ਵਿਚ ਅਤੇ ਦਾਰ ਵਾਰ ਚੌਗੁਨ ਲਯ ਵਿਚ ਬਜਾਈ ਜਾਂਦੀ ਹੈ। ਗਤ ਤਬਲੇ ਦੀ ਇਕ ਮੁਖ ਚੀਜ਼ ਹੈ, ਇਸ ਦੇ ਬੋਲ ਪਰਨ ਤੋਂ ਕੁਝ ਨਰਮ ਹੁੰਦੇ ਹਨ। ਕਈ ਵਿਦਵਾਨਾ ਦੇ ਵਿਚਾਰ ਅਨੁਸਾਰ ਗਤ ਦੇ ਵਿਚਕਾਰ ਨਾ ਤਾਂ ਸੁਤੰਤਰ ਤੌਰ ਤੇ 'ਧਾ' ਆਉਂਦਾ ਹੈ ਅਤੇ ਨਾ ਹੀ ਤਿਹਾਈ ਲਗਾਈ ਜਾਂਦੀ ਹੈ। ਵਿਸ਼ੇਸ਼ ਤੌਰ ਤੇ ਇਸ ਵਿਚ ਕਿਨਾਰ ਦੇ ਬੋਲ ਹੀ ਬਜਾਏ ਜਾਂਦੇ ਹਨ।

## ਗਤ ਦਾ ਸਰੂਪ

| | | | | | | | |
|---|---|---|---|---|---|---|---|
| ਧਾ | ਧਿਨਕ | ਤਕਿਟ | ਧਿਨਕ | ਧਾਤਿਰਕਿਟ | ਧਾਤਿਟ | ਧਿਨਗ | ਦਿਗਨ |
| × | | | | 2 | | | |
| ਨਗਨ | ਨਗਨ | ਤਕਿਟ | ਧਿਨਕ | ਧਾਤਿਰਕਿਟ | ਧਾਤਿਟ | ਧਿਨਗ | ਦਿਗਨ |
| 0 | | | | 3 | | | |

(11) **ਰੇਲਾ**—ਕਿਸੀ ਕਾਇਦੇ ਦੇ ਅਨੇਕ ਪਲਟਾਂ ਵਿਚੋਂ ਕਿਸੇ ਇਕ ਪਲਟੇ ਨੂੰ ਚੁਣ ਕੇ ਉਸ ਨੂੰ ਤੇਜ਼ ਲਯ ਵਿਚ ਤਿਆਰੀ ਨਾਲ ਬਜਾਉਣ ਨੂੰ ਰੇਲਾ ਕਹਿੰਦੇ ਹਨ। ਇਸ ਦੀ ਬਣਤਰ ਰੇਲ ਦੀ ਤੇਜ਼ ਚਾਲ ਨੂੰ ਵੇਖ ਕੇ ਬਣਾਈ ਜਾਪਦੀ ਹੈ। ਕਿਉਂਕਿ ਰੇਲਾ ਚੌਗੁਨ ਲਯ ਤੋਂ ਅਧਿਕ ਦਰੁੱਤ ਲਯ ਵਿਚ ਹੀ ਬਜਾਇਆ ਜਾਂਦਾ ਹੈ। ਰੇਲੇ ਵਿਚ ਇਕੋ ਹੀ ਬੋਲ-ਸਮੂਹ ਬਾਰ-ਬਾਰ ਬਜਾਏ ਜਾਂਦੇ ਹਨ, ਇਸ ਲਈ ਠਾਅ ਦੀ ਲਯ ਦੇ ਅਨੁਸਾਰ ਜਿਤਨੀ ਵਧ ਤੋਂ ਵਧ ਤੇਜ਼ ਲਯ ਵਿਚ ਤਬਲੇ ਵਾਲਾ ਬਜਾਏ, ਉਹ ਬਜਾ ਸਕਦਾ ਹੈ। ਰੇਲਾ ਅਕਸਰ ਕਾਇਦੇ- ਪਲਟੇ, ਪੇਸ਼ਕਾਰ ਆਦਿ ਬਜਾਣ ਤੋਂ ਬਾਦ ਹੀ ਬਜਾਇਆ ਜਾਂਦਾ ਹੈ।

## ਰੇਲਾ

| | | | |
|---|---|---|---|
| ਧਾਤ੍ਰਿਰਕਿਟਧਾ | ਤਿਰਕਿਟਧਾs | ਧਾਤਿਰਕਿਟਧਾ | ਤਿਰਕਿਟਧਾs |
| × | | | |
| ਤਾਤਿਰਕਿਟਤਾ | ਤਿਰਕਿਟਤਾs | ਧਾਤਿਰਕਿਟਧਾ | ਤਿਰਕਿਟਧਾs |
| 2 | | | |
| ਧਾਤਿਰਕਿਟਧਾ | ਤਿਰਕਿਟਧਾs | ਧਾਤਿਰਕਿਟਧਾ | ਤਿਰਕਿਟਧਾs |
| 0 | | | |
| ਤਾਤਿਰਕਿਟਤਾ | ਤਿਰਕਿਤਤਾs | ਧਾਤਿਰਕਿਟਧਾ | ਤਿਰਕਿਟਧਾs |
| 3 | | | |

(12) **ਲੱਗੀ**—ਲੱਗੀ ਛੋਟੇ ਤਾਲਾਂ ਵਿਚ ਬਜਣ ਵਾਲਾ ਉਹ ਬੋਲ ਹੁੰਦਾ ਹੈ, ਜਿਸ ਵਿਚ ਅਧਿਕ-ਤਰ ਕਹਿਰਵਾ ਛੰਦ ਦੇ ਬੋਲ ਹੀ ਹੁੰਦੇ ਹਨ ਅਤੇ ਉਸ ਦੀ ਡਗ ਮਗਾਉਂਦੀ ਚਾਲ ਤੋਂ ਤਬਲਾ ਬਜਾਣ ਵਾਲੇ ਦੀ ਤਿਆਰੀ ਦਾ ਪਤਾ ਲਗਦਾ ਹੈ। ਲੱਗੀ ਕਹਿਰਾਵਾ, ਦਾਦਰਾ, ਤਾਲ ਦੀ ਮੁਖ ਚੀਜ ਹੈ, ਜਿਵੇਂ ਤਿੰਨਤਾਲ ਵਿਚ ਕਾਇਦੇ ਹੁੰਦੇ ਹਨ ਉਸੇ ਤਰ੍ਹਾਂ ਕਹਿਰਵਾ-ਦਾਦਰਾ ਆਦਿ ਤਾਲਾਂ ਵਿਚ ਲੱਗੀ ਮੰਨੀ ਗਈ ਹੈ। ਕਿਸੇ-ਕਿਸੇ ਸਮੇਂ ਠੁਮਰੀ, ਭਜਨ ਗਾਉਣ ਵੇਲੇ ਤਿੰਨਤਾਲ ਵਿਚ ਭੀ ਲਗੀ ਬਜਾਈ ਜਾਂਦੀ ਹੈ।

ਕਹਿਰਵੇ ਵਿਚ ਲੱਗੀ (1)

ਧਾਗੇ ਨਾਧੀਂ sਕਧੀਂ ਨਾੜਾ ਤਾਗੇ ਨਾਤੀ sਕਤੀ ਨਾੜਾ ।
× 0

ਲੱਗੀ (2)

ਧਾਤਿਰ ਕਿਟਤਕ ਧਾਤਿੰ sਨ ਧਾਤਿਰ ਕਿਟਤਕ ਧਾਤਿੰ sਨ ।
× 0
ਤਾਤਿਰ ਕਿਟਤਕ ਤਾਤਿੰ sਨ ਧਾਤਿਰ ਕਿਟਤਕ ਧਾਤਿੰ sਨ ।
× 0

(13) **ਬਾਂਟ**—ਕਹਿਰਵੇ ਦੇ ਪਲਟਾਂ ਨੂੰ ਵੰਡ ਕੇ ਬਜਾਉਣ ਨੂੰ ਹੀ ਬਾਂਟ ਕਹਿੰਦੇ ਹਨ। ਜਿਵੇਂ ਤਿੰਨਤਾਲ ਦੇ ਕਾਇਦਾਂ ਤੋਂ ਬਾਦ ਪਲਟੇ ਬਜਾਏ ਜਾਂਦੇ ਹਨ, ਉਸੇ ਤਰ੍ਹਾਂ ਕਹਿਰਵੇ ਵਿਚ ਲੱਗੀ ਤੋਂ ਬਾਦ ਬਾਂਟ ਬਜਦੇ ਹਨ। ਭਾਵ, ਲੱਗੀ ਦੇ ਬੋਲ ਉਲਟ-ਪੁਲਟ ਕਰ ਕੇ ਬਾਂਟ ਬਣਾਈਦੇ ਹਨ। ਕਿਉਂਕਿ ਇਹ ਜ਼ਰੂਰੀ ਨਹੀਂ ਕਿ ਲੱਗੀ ਹੀ ਬਜਾਈ ਜਾਵੇ, ਸਗੋਂ ਕਦੇ-ਕਦੇ ਸੁਤੰਤਰ ਰੂਪ ਵਿਚ ਬਾਟ ਭੀ ਬਜਾਏ ਜਾਂਦੇ ਹਨ। ਉੱਤੇ ਲਿਖੀਆਂ ਲੱਗੀਆ

ਦੀ ਬਾਂਟ ਦਾ ਰੂਪ—

ਨੰ: 1.

ਧਾਤਿੰ sਨ ਧਾਤਿਰ ਕਿਟਤਕ ਧਾਤਿੰ sਨ ਧਾਤਿਰ ਕਿਟਤਕ ।
× 0
ਤਾਤਿੰ sਨ ਤਾਤਿਰ ਕਿਟਤਕ ਧਾਤਿੰ sਨ ਧਾਤਿਰ ਕਿਟਤਕ ।
× 0

ਨੰ: 2.

ਧਾਤਿੰ sਨ ਧਾਤਿੰ sਨ ਧਾਤਿੰ sਨ ਧਾਤਿਰ ਕਿਟਤਕ ।
+ 0
ਤਾਤਿੰ sਨ ਤਾਤਿੰ sਨ ਧਾਤਿੰ sਨ ਧਾਤਿਰ ਕਿਟਤਕ ।

(1) **ਲੜੀ**—ਲੱਗੀ ਦੇ ਪਲਟਾਂ ਵਿਚੋਂ ਹੀ ਕਿਸੇ ਇਕ ਬੋਲ ਨੂੰ ਤਿਆਰੀ ਨਾਲ ਕੁਝ ਦੇਰ ਤਕ ਬਜਾਉਣ ਨੂੰ ਲੜੀ ਕਹਿੰਦੇ ਹਨ। ਜਿਵੇਂ ਕਾਇਦੇ, ਪਲਟੇ ਤੋਂ ਬਾਦ ਰੇਲਾ ਦਰੁਤ (ਲਯ) ਵਿਚ ਬਜਾਉਂਦੇ ਹਨ, ਉਸੇ ਤਰ੍ਹਾਂ ਕਹਿਰਵਾ, ਦਾਦਰਾ ਆਦਿ ਤਾਲਾਂ ਵਿਚ ਭੀ ਲੱਗੀ ਤੋਂ ਬਾਦ ਤੇਜ਼ ਲਯ ਵਿਚ ਲੜੀ ਬਜਾਈ ਜਾਂਦੀ ਹੈ। ਬਤੌਰੇ ਉਦਾਹਰਣ—

ਧਾਤਿੰsਨ ਧਾਤਿਰਕਿਟਤਕ ਤਾਤਿੰsਨ ਧਾਤਿਰਕਿਟਤਕ ।
+
ਧਾਤਿੰsਨ ਧਾਤਿਰਕਿਟਤਕ ਤਾਤਿੰsਨ ਧਾਤਿਰਕਿਟਤਕ ।

(14) **ਪੇਸ਼ਕਾਰ**—ਪੇਸ਼ਕਾਰ ਇਕ ਪ੍ਰਕਾਰ ਦਾ ਕਠਿਨ ਅਤੇ ਅਤੀ ਸੁੰਦਰ ਕਾਇਦਾ ਹੀ ਹੁੰਦਾ

ਹੈ। ਇਸ ਵਿਚ ਭੀ ਬਾਂਟ-ਪਲਟੇ ਬਜਾਏ ਜਾਂਦੇ ਹਨ। ਤਿੰਨਤਾਲ (ਸੋਲੋ) ਬਜਾਉਣ ਸਮੇਂ ਪਹਿਲਾਂ ਪੇਸ਼ਕਾਰ ਹੀ ਬਜਾਏ ਜਾਂਦੇ ਹਨ। ਪੇਸ਼ਕਾਰ ਦਾ ਭਾਵ ਹੈ—ਅਪਣੀ ਵਾਦਨ ਸ਼ੈਲੀ ਨੂੰ ਸ੍ਰੋਤਾਂ ਦੇ ਸਨਮੁਖ ਰੱਖਣਾ, ਯਾਨੀ ਤਬਲੇ ਤੇ ਅਪਣੇ ਹੁਨਰ ਨੂੰ ਵਜਾ ਕੇ ਦਿਖਾਉਣਾ। ਪੇਸ਼ਕਾਰ ਦੇ ਬੋਲਾਂ ਵਿਚ ਭੀ ਕਾਇਦੇ ਵਾਂਗ ਤਾਲ ਦੀ ਸ਼ਕਲ, ਉਸਦਾ ਵਜ਼ਨ (ਵਿਭਾਗਾਂ ਅਨੁਸਾਰ) ਨਹੀਂ ਬਿਗੜਦਾ, ਪਰ ਉਸ ਦੀ ਬੰਦਿਸ਼ ਕਾਇਦੇ ਨਾਲੋਂ ਥੋੜੀ ਮੁਸਕਿਲ ਹੁੰਦੀ ਹੈ। ਪੇਸ਼ਕਾਰ ਦੀ ਚਾਲ ਅਤੀਅੰਤ ਸੁੰਦਰ ਅਤੇ ਡਗਮਗਾਂਦੀ ਹੋਈ ਚਲਦੀ ਹੈ। ਕਿਉਂਕਿ ਉਸ ਵਿਚ "ਧੀਂਕੜ ਧਿੰਧਾ sਧਾ ਧਿੰਧਾ ਜਾਂ ਧੀਂsਗ ਧਾਗਧਾ s ਧਾਗਧਾ" ਇਤਿਆਦੀ ਬੋਲ ਬਜਾਏ ਜਾਂਦੇ ਹਨ।

ਦਿੱਲੀ ਘਰਾਨੇ ਦੇ ਤਬਲਾ ਵਾਦਕ ਤਿੰਨਤਾਲ ਦਾ ਸੋਲੋ ਬਜਾਉਣ ਸਮੇਂ ਪਹਿਲਾਂ ਪੇਸ਼ਕਾਰ ਹੀ ਬਜਾਉਂਦੇ ਹਨ। ਬਤੌਰੇ ਉਦਾਹਰਣ—

ਪੇਸ਼ਕਾਰ (1)

| | | | | | | | |
|---|---|---|---|---|---|---|---|
| ਧੀਂsਕ | ਧਿੰਨਾ | sਕਤਾ | ਧੀਂsਕ | ਧਿੰਨਾ | sਕਤਾ | ਧਿੰਨਾ | sਕਤਾ। |
| + | | | | 2 | | | |
| ਤੀਂsਕ | ਤਿੰਨਾ | sਕਤਾ | ਤੀਂsਕ | ਧਿੰਨਾ | sਕਤਾ | ਧਿੰਨਾ | sਕਤਾ। |
| 0 | | | | 3 | | | |

ਪੇਸ਼ਕਾਰ (2)

| | | | | | | | |
|---|---|---|---|---|---|---|---|
| ਧੀਂsਗ | ਧਾਗਧਾ | ਧਿੰਧਾ | ਧਾਤੀ | ਧੀਂsਗ | ਧਾਗਧਾ | ਧਿੰਧਾ | ਧਾਤੀ। |
| + | | | | 2 | | | |
| ਤੀਂsਗ | ਤਾਕਤਾ | ਤਿੰਤਾ | ਤਾਤੀ | ਧੀਂsਗ | ਧਾਗਧਾ | ਧਿੰਧਾ | ਧਾਤੀ। |
| 0 | | | | 3 | | | |

(16) **ਕਾਇਦਾ**—ਠੇਕੇ ਅਨੁਸਾਰ ਸ਼ੁੱਧ ਬੋਲਾਂ ਦੇ ਸਮੂਹ ਨੂੰ ਕਾਇਦਾ ਕਹਿੰਦੇ ਹਨ। ਕਿਉਂਕਿ ਉਸ ਦੀ ਰਚਨਾ ਤਾਲ ਦੇ ਵਿਭਾਗਾਂ ਦੇ ਅਨਕੂਲ ਕੀਤੀ ਜਾਂਦੀ ਹੈ। ਭਾਵ, ਕਾਇਦੇ ਵਿਚ ਤਾਲ ਦੀ ਸ਼ਕਲ ਕਾਯਮ ਰਹਿੰਦੀ ਹੈ, ਉਸ ਵਿਚ ਭਰੀ 'ਤਾਲੀ' ਦੀ ਥਾਂ ਭਰੀ ਅਤੇ ਖਾਲੀ ਦੀ ਥਾਂ ਖਾਲੀ ਹੁੰਦੀ ਹੈ। ਇਸ ਦੇ ਬੋਲ ਚਾਰ-ਅੱਠ ਅਤੇ ਸੋਲਾਂ ਮਾਤ੍ਰਾਂ ਤਕ ਦੇ ਹੁੰਦੇ ਹਨ, ਕਾਇਦੇ ਅਧਿਕਤਰ ਇਕ ਅਰਸੇ ਜਾਂ ਦੋ ਅਰਸੇ ਦੇ ਭੀ ਹੁੰਦੇ ਹਨ। ਕਾਇਦੇ ਠਾਅ, ਦੁਗੁਨ, ਤਿਗੁਨ, ਚੌਗੁਨ ਆਦਿ ਲਯਾਂ ਵਿਚ ਬਜਾਏ ਜਾਂਦੇ ਹਨ। ਕਈ ਕਲਾਕਾਰ ਤਿੰਨਤਾਲ ਦਾ ਸੋਲੋ ਬਜਾਉਣ ਵੇਲੇ ਸ਼ੁਰੂਆਤ ਕਾਇਦੇ ਤੋਂ ਹੀ ਕਰਦੇ ਹਨ।

---

**ਨੋਟ** : ਉੱਤੇ 16 ਪਰਿਭਾਸ਼ਿਕ ਸ਼ਬਦਾਂ ਤੋਂ ਇਲਾਵਾ ਹੋਰ ਵੀ ਕਈ ਰੂਪ ਹਨ। ਜਿਵੇਂ—ਕਮਾਲ ਪਰਨ, ਚੱਕ੍ਰਦਾਰ ਪਰਨ, ਫਰਮਾਇਸ਼ੀ ਪਰਨ, ਚੱਕ੍ਰਦਾਰ ਗਤ, ਤਿਪੱਲੀ ਗਤ, ਚੌਪੱਲੀ ਗਤ, ਚਾਰ ਬਾਗ਼, ਲਾਲ ਕਿਲਾ, ਨੌ ਹੱਕਾ ਇਤਿਆਦਿ। ਪਰ ਸੰਗੀਤ ਵਿਦਵਾਨ ਐਸੇ ਨਾਮਾਂ ਨੂੰ ਕੋਈ ਵਿਸ਼ੇਸ਼ਤਾ ਨਹੀਂ ਦਿੰਦੇ। ਭਾਵ, ਉਹ ਐਸੇ ਸ਼ਬਦਾਂ ਨੂੰ ਮਨੋ ਕਲਪਤ ਮੰਨਦੇ ਹਨ, ਜਿਸ ਕਰਕੇ ਉਨ੍ਹਾਂ ਸੰਬੰਧੀ ਲਿੱਖਣ ਦੀ ਵਿੱਥੇ ਲੋੜ ਨਹੀਂ।

# ਤਬਲਾ ਸਿਖਾਉਣ ਦਾ ਸੌਖਾ ਤਰੀਕਾ

ਪਿਛੇ ਅਸੀਂ "ਤਬਲਾ ਛੇਤੀ ਕਿਵੇਂ ਸਿਖਾਇਆ ਜਾਵੇ" ਦੇ ਪ੍ਰਕਰਣ ਵਿਚ ਦੱਸਿਆ ਹੈ ਕਿ ਸਭ ਤੋਂ ਪਹਿਲਾਂ ਵਿਦਿਆਰਥੀ ਨੂੰ ਤਬਲੇ ਦੇ ਅੱਖਰ (ਵਰਣ) ਸਿਖਾਏ ਜਾਣੇ ਚਾਹੀਦੇ ਹਨ ਅਤੇ ਜਦੋਂ ਉਨ੍ਹਾਂ ਅਖਰਾਂ ਨੂੰ ਤਬਲੇ ਤੇ ਠੀਕ-ਠੀਕ ਬਜਾਉਣ ਲਗ ਪਵੇ ਤਾਂ ਦੋਹਾਂ ਹਥਾਂ ਨਾਲ ਬਜਣ ਵਾਲੇ ਬੋਲ ਕਢਾਏ ਜਾਣ। ਉਸ ਤੋਂ ਬਾਦ ਸਹਿਜੇ ਸਹਿਜੇ ਪਹਿਲਾਂ ਤਾਲ ਦਾਦਰਾ ਫਿਰ ਰੂਪਕ, ਝਪਤਾਲ, ਕਹਿਰਵਾ ਅਤੇ ਤਿੰਨਤਾਲ, ਦੇ ਠੇਕੇ ਸਿਖਾਏ ਜਾਣ।

ਇੱਥੇ ਇਕ ਗੱਲ ਨੋਟ ਕਰਨ ਵਾਲੀ ਹੈ ਕਿ ਉਸਤਾਦ (ਗੁਰੂ) ਨੂੰ ਤਬਲਾ ਸਿਖਾਉਣ ਸਮੇਂ ਵਿਦਿਆਰਥੀ ਦੇ ਹਥ ਵੱਲ ਉਚੇਚਾ ਧਿਆਨ ਦੇਣਾ ਹੋਵੇਗਾ। ਕਿਉਂਕਿ ਉਸ ਨੂੰ ਇਸ ਬਾਤ ਦਾ ਪਤਾ ਨਹੀਂ ਕਿ ਤਬਲੇ ਤੇ ਹੱਥ ਕਿਵੇਂ ਰੱਖਣਾ ਹੈ। ਭਾਵ, ਤਬਲਾ ਸਿੱਖਣ ਵਾਲੇ ਵਿਦਿਆਰਥੀ ਦਾ ਹੱਥ ਸਿੱਧਾ ਅਤੇ ਉਂਗਲਾਂ ਥੋੜੀਆਂ ਗੁਲਾਈ ਵਿਚ ਰੱਖੀਆ ਜਾਣ, ਤਾਂ ਜੋ ਤਬਲੇ ਤੇ ਹੱਥ ਰੱਖਿਆ ਭੱਦਾ ਦਿਖਾਈ ਨਾ ਦੇਵੇ ਸਗੋਂ ਸੁੰਦਰ ਨਜ਼ਰ ਆਵੇ।

## ਸ਼ੁਰੂ ਵਿਚ ਸਿੱਖਣ ਵਾਲੇ ਠੇਕੇ

### ਤਾਲ-ਦਾਦਰਾ ਮਾਤ੍ਰਾ 6

| | | | | | | |
|---|---|---|---|---|---|---|
| ਤਾਲੀ | + | | | 0 | | |
| ਠੇਕਾ | ਧਾ | ਧਿੰ | ਨਾ | ਧਾ | ਤਿੰ | ਨਾ |
| ਮਾਤ੍ਰਾ | 1 | 2 | 3 | 4 | 5 | 6 |

### ਤਾਲ ਰੂਪਕ (ਢਾਈ ਤਾਲ) ਮਾਤ੍ਰਾ 7

| | | | | | | | |
|---|---|---|---|---|---|---|---|
| ਤਾਲੀ | ⊕ | | | 1 | | 2 | |
| ਠੇਕਾ | ਤੀਂ | ਤੀਂ | ਨਾ | ਧਿੰ | ਨਾ | ਧਿੰ | ਨਾ |
| ਮਾਤ੍ਰਾ | 1 | 2 | 3 | 4 | 5 | 6 | 7 |

### ਤਾਲ ਕਹਿਰਵਾ ਮਾਤ੍ਰਾ 8

| | | | | | | | | |
|---|---|---|---|---|---|---|---|---|
| ਤਾਲੀ | × | | | | 0 | | | |
| ਠੇਕਾ | ਧਾ | ਗੇ | ਨਾ | ਤੀਂ | ਨ | ਕ | ਧਿੰ | ਨਾ |
| ਮਾਤ੍ਰਾ | 1 | 2 | 3 | 4 | 5 | 6 | 7 | 8 |

### ਝਪਤਾਲ ਮਾਤ੍ਰਾ 10

| | | | | | | | | | | |
|---|---|---|---|---|---|---|---|---|---|---|
| ਤਾਲੀ | + | | 2 | | | 0 | | 3 | | |
| ਠੇਕਾ | ਧੀਂ | ਨਾ | ਧੀਂ | ਧੀਂ | ਨਾ | ਤੀਂ | ਨਾ | ਧੀਂ | ਧੀਂ | ਨਾ |
| ਮਾਤ੍ਰਾ | 1 | 2 | 3 | 4 | 5 | 6 | 7 | 8 | 9 | 10 |

# ਤਿੰਨਤਾਲ ਮਾਤ੍ਰਾ 16

'ਤਿੰਨਤਾਲ' ਪ੍ਰਾਚੀਨ ਤਾਲਾਂ ਵਿਚੋਂ ਹੀ ਇਕ ਹੈ। ਸੰਗੀਤ ਸ਼ਾਸਤ੍ਰਾਂ ਵਿਚ ਇਸ ਦਾ ਨਾਮ ਆਦਿ ਤਾਲ ਜਾਂ ਸੋਲ੍ਹਾਂ ਘਰ ਤਾਲ ਲਿਖਿਆ ਹੈ। ਇਹ ਬਹੁਤ ਪ੍ਰਸਿੱਧ ਤਾਲ ਹੈ ਅਤੇ ਐਸਾ ਕੋਈ ਗਾਇਕ-ਵਾਦਕ ਨਹੀਂ, ਜੋ ਇਸ ਤਾਲ ਨੂੰ ਨਾ ਜਾਣਦਾ ਹੋਵੇ। ਇਸ ਦੇ ਚਾਰ ਭਾਗ, ਇਕ ਖਾਲੀ ਅਤੇ ਤਿੰਨ ਤਾਲੀਆਂ ਲਗਦੀਆਂ ਹਨ, ਜਿਸ ਕਰਕੇ ਇਸ ਦਾ ਨਾਮ ਹੀ ਤਿੰਨਤਾਲ ਪੈ ਗਿਆ। ਵਿਦਿਆਰਥੀਆਂ ਦੇ ਅਭਿਆਸ ਕਰਨ ਲਈ ਪਹਿਲਾਂ ਤਿੰਨਤਾਲ ਦੇ ਹੀ ਕੁਝ ਸੌਖੇ ਕਾਇਦੇ ਪਲਟੇ ਹੇਠਾਂ ਲਿਖੇ ਹਨ :—

| | | | | |
|---|---|---|---|---|
| ਤਾਲੀ | × | 2 | 0 | 3 |
| ਠੇਕਾ | ਧਾ ਧਿੰ ਧਿੰ ਧਾ | ਧਾ ਧਿੰ ਧਿੰ ਧਾ | ਧਾ ਤਿੰ ਤਿੰ ਤਾ | ਤਾ ਧਿੰ ਧਿ ਧਾ |
| ਮਾਤ੍ਰਾ | 1 2 3 4 | 5 6 7 8 - | 9 10 11 12 | 13 14 15 16 |

ਕਾਇਦਾ ਨੰਬਰ 1.

| | | | |
|---|---|---|---|
| × | 2 | 0 | 3 |
| ਧਾ ਧਾ ਤਿ ਟ | ਧਾ ਧਾ ਤਿੰ ਨਾ | ਤਾ ਤਾ ਤਿ ਟ | ਧਾ ਧਾ ਤਿੰ ਨਾ, |

ਪਲਟਾ 1.

| | | | |
|---|---|---|---|
| ਧਾ ਧਾ ਤਿ ਟ | ਧਾ ਧਾ ਤਿ ਟ | ਧਾ ਧਾ ਤਿ ਟ | ਧਾ ਧਾ ਤਿੰ ਨਾ |
| ਤਾ ਤਾ ਤਿ ਟ | ਤਾ ਤਾ ਤਿ ਟ | ਧਾ ਧਾ ਤਿ ਟ | ਧਾ ਧਾ ਤਿੰ ਨਾ, |

ਪਲਟਾ 2.

| | | | |
|---|---|---|---|
| ਧਾ ਧਾ ਤਿ ਟ | ਤਿ ਟ ਧਾ ਧਾ | ਧਾ ਧਾ ਤਿ ਟ | ਤਿ ਟ ਤਿੰ ਨਾ |
| ਤਾ ਤਾ ਤਿ ਟ | ਤਿ ਟ ਤਾ ਤਾ | ਧਾ ਧਾ ਤਿ ਟ | ਤਿ ਟ ਤਿੰ ਨਾ, |

ਪਲਟਾ 3.

| | | | |
|---|---|---|---|
| ਧਾ ਧਾ ਤਿ ਟ | ਤਿ ਟ ਤਿ ਟ | ਧਾ ਧਾ ਤਿ ਟ | ਧਾ ਧਾ ਤਿੰ ਨਾ, |
| ਤਾ ਤਾ ਤਿ ਟ | ਤਿ ਟ ਤਿ ਟ | ਧਾ ਧਾ ਤਿ ਟ | ਧਾ ਧਾ ਤਿੰ ਨਾ, |

ਪਲਟਾ 4.

| | | | |
|---|---|---|---|
| ਤਿ ਟ ਧਾ ਧਾ | ਤਿ ਟ ਧਾ ਧਾ | ਧਾ ਧਾ ਤਿ ਟ | ਧਾ ਧਾ ਤਿੰ ਨਾ |
| ਤਿ ਟ ਤਾ ਤਾ | ਤਿ ਟ ਤਾ ਤਾ | ਧਾ ਧਾ ਤਿ ਟ | ਧਾ ਧਾ ਤਿੰ ਨਾ, |

ਕਾਇਦਾ ਨੰਬਰ 2.

| | | | |
|---|---|---|---|
| ਧਾ ਗੇ ਤਿ ਟ | ਧਾ ਗੇ ਤਿ ਟ | ਧਾ ਗੇ ਤਿ ਟ | ਧਿੰ ਨਾ ਗਿੰ ਨਾ |
| ਤਾ ਗੇ ਤਿ ਟ | ਤਾ ਗੇ ਤਿ ਟ | ਧਾ ਗੇ ਤਿ ਟ | ਧਿੰ ਨਾ ਗਿੰ ਨਾ |

ਪਲਟਾ 1.

| | | | |
|---|---|---|---|
| ਧਾ ਗੇ ਤਿ ਟ | ਤਿ ਟ ਧਾ ਗੇ | ਧਾ ਗੇ ਤਿ ਟ | ਧਿੰ ਨਾ ਗਿੰ ਨਾ |
| ਤਾ ਗੇ ਤਿ ਟ | ਤਿ ਟ ਤਾ ਗੇ | ਧਾ ਗੇ ਤਿ ਟ | ਧਿੰ ਨਾ ਗਿੰ ਨਾ |

## ਪਲਟਾ 2.

| | | | |
|---|---|---|---|
| ਧਾ ਗੇ ਤਿ ਟ | ਤਿ ਟ ਤਿ ਟ | ਧਾ ਗੇ ਤਿ ਟ | ਧਿੰ ਨਾ ਗਿੰ ਨਾ |
| ਤਾ ਗੇ ਤਿ ਟ | ਤਿ ਟ ਤਿ ਟ | ਧਾ ਗੇ ਤਿ ਟ | ਧਿੰ ਨਾ ਗਿੰ ਨਾ, |

## ਪਲਟਾ 3.

| | | | |
|---|---|---|---|
| ਤਿ ਟ ਧਾ ਗੇ | ਤਿ ਟ ਧਾ ਗੇ | ਧਾ ਗੇ ਤਿ ਟ | ਧਿੰ ਨਾ ਗਿੰ ਨਾ |
| ਤਿ ਟ ਤਾ ਗੇ | ਤਿ ਟ ਤਾ ਗੇ | ਧਾ ਗੇ ਤਿ ਟ | ਧਿੰ ਨਾ ਗਿੰ ਨਾ, |

## ਪਲਟਾ 4.

| | | | |
|---|---|---|---|
| ਧਾ ਗੇ ਤਿ ਟ | ਧਿੰ ਨਾ ਗਿੰ ਨਾ | ਧਾ ਗੇ ਤਿ ਟ | ਧਿੰ ਨਾ ਗਿੰ ਨਾ |
| ਤਾ ਗੇ ਤਿ ਟ | ਤਿੰ ਨਾ ਗਿੰ ਨਾ | ਧਾ ਗੇ ਤਿ ਟ | ਧਿੰ ਨਾ ਗਿੰ ਨਾ, |

## ਪਲਟਾ 5.

| | | | |
|---|---|---|---|
| ਧਾ ਗੇ ਤਿ ਟ | ਧਾ ਗੇ ਗਿੰ ਨਾ | ਧਾ ਗੇ ਤਿ ਟ | ਧਿੰ ਨਾ ਗਿੰ ਨਾ |
| ਤਾ ਗੇ ਤਿ ਟ | ਤਾ ਗੇ ਗਿੰ ਨਾ | ਧਾ ਗੇ ਤਿ ਟ | ਧਿੰ ਨਾ ਗਿੰ ਨਾ, |

## ਪਲਟਾ 6.

| | | | |
|---|---|---|---|
| ਧਾ ਗੇ ਤਿ ਟ | ਧਿੰ ਨਾ ਗਿੰ ਨਾ | ਧਾ ਗੇ ਤਿ ਟ | ਧਿੰ ਨਾ ਗਿੰ ਨਾ |
| ਤਾ ਗੇ ਤਿ ਟ | ਤਿੰ ਨਾ ਗਿੰ ਨਾ | ਧਾ ਗੇ ਤਿ ਟ | ਧਿੰ ਨਾ ਗਿੰ ਨਾ |

## ਕਾਇਦਾ ਨੰਬਰ 3.

| | | | |
|---|---|---|---|
| ਧਾ ਗੇ ਤਿ ਟ | ਘੇ ਘੇ ਤਿ ਟ | ਘੇ ਘੇ ਤਿ ਟ | ਕਿ ਟ ਤ ਕ |
| ਤਾ ਕੇ ਤਿ ਟ | ਕੇ ਕੇ ਤਿ ਟ | ਘੇ ਘੇ ਤਿ ਟ | ਕਿ ਟ ਤ ਕ |

## ਪਲਟਾ 1.

| | | | |
|---|---|---|---|
| ਧਾ ਤਿ ਟ ਧਾ | ਤਿ ਟ ਘੇ ਘੇ | ਘੇ ਘੇ ਤਿ ਟ | ਕਿ ਟ ਤ ਕ, |
| ਤਾ ਤਿ ਟ ਤਾ | ਤਿ ਟ ਕੇ ਕੇ | ਘੇ ਘੇ ਤਿ ਟ | ਕਿ ਟ ਤ ਕ, |

## ਪਲਟਾ 2.

| | | | |
|---|---|---|---|
| ਘੇ ਘੇ ਤਿ ਟ | ਘੇ ਘੇ ਤਿ ਟ | ਘੇ ਘੇ ਤਿ ਟ | ਕਿ ਟ ਤ ਕ |
| ਕੇ ਕੇ ਤਿ ਟ | ਕੇ ਕੇ ਤਿ ਟ | ਘੇ ਘੇ ਤਿ ਟ | ਕਿ ਟ ਤ ਕ |

## ਪਲਟਾ 3.

| | | | |
|---|---|---|---|
| ਘੇ ਤਿ ਟ ਘੇ | ਤਿ ਟ ਘੇ ਘੇ | ਘੇ ਘੇ ਤਿ ਟ | ਕਿ ਟ ਤ ਕ |
| ਕੇ ਤਿ ਟ ਕੇ | ਤਿ ਟ ਕੇ ਕੇ | ਘੇ ਘੇ ਤਿ ਟ | ਕਿ ਟ ਤ ਕ |

## ਪਲਟਾ 4.

| | | | |
|---|---|---|---|
| ਤਿ ਟ ਤਿ ਟ | ਘੇ ਘੇ ਤਿ ਟ | ਘੇ ਘੇ ਤਿ ਟ | ਕਿ ਟ ਤ ਕ |
| ਕਿ ਟ ਕਿ ਟ | ਕੇ ਕੇ ਤਿ ਟ | ਘੇ ਘੇ ਤਿ ਟ | ਕਿ ਟ ਤ ਕ |

**ਨੋਟ** : ਪਿੱਛੇ ਤ੍ਰਿਨਤਾਲ ਦੇ ਕਾਇਦੇ-ਪਲਟੇ ਵਿਦਿਆਰਥੀਆਂ ਦੇ ਅਭਿਆਸ ਕਰਨ ਅਤੇ ਸਮਝਣ ਲਈ ਠਾਅ ਲਯ ਵਿਚ ਲਿਖੇ ਹਨ । ਬਾਕੀ ਅੱਗੇ ਤ੍ਰਿਨਤਾਲ ਦੇ ਪੇਸ਼ਕਾਰ-ਕਾਇਦੇ ਆਦਿ ਤ੍ਰਿਨਤਾਲ ਦੀ ਬਰਾਬਰ ਲਯ ਵਿਚ ਹੀ ਲਿਖੇ ਹਨ ।

ਤ੍ਰਿਨਤਾਲ ਦਾ ਠੇਕਾ, ਤੇ ਉਸ ਦੇ ਕੁਝ ਪ੍ਰਕਾਰ

×　　　　　　2　　　　　　0　　　　　　3
ਧਾ ਧਿੰ ਧਿੰ ਧਾ । ਧਾ ਧਿੰ ਧਿੰ ਧਾ । ਧਾ ਤਿੰ ਤਿੰ ਤਾ । ਤਾ ਧਿੰ ਧਿੰ ਧਾ ।

ਪ੍ਰਕਾਰ

1. ਧਾ ਧਿੰ ਧਿੰ ਧਾ । ਧਾ ਤ੍ਰਿਕਿਟ ਧਿੰ ਧਾ । ਧਾ ਤਿੰ ਤਿੰ ਤਾ । ਤਾ ਤ੍ਰਿਕਿਟ ਧਿੰ ਧਾ ।
2. ਧਾ ਤ੍ਰਿਕਿਟ ਧਿੰ ਧਾ । ਧਾ ਧਿੰ ਧਿੰ ਧਾ । ਧਾ ਤ੍ਰਿਕਿਟ ਤਿੰ ਤਾ । ਤਾ ਧਿੰ ਧਿੰ ਧਾ ।
3. ਧਿੰ ਧਿੰ ਧਾ ਧਾ । ਧਾ ਧਾ ਧਿੰ ਧਾ । ਤਿੰ ਤਿੰ ਤਾ ਤਾ । ਤਾ ਧਿੰ ਧਿੰ ਧਾ ।
4. ਧਿੰ ਧਾ ਧਿੰ ਧਾ । ਧਾ ਧਾ ਧਿੰ ਧਾ । ਤਿੰ ਤਾ ਤਿੰ ਤਾ । ਤਾ ਧਿੰ ਧਿੰ ਧਾ ।
5. ਧਾ ਧਿੰ ਧਾਧਾ ਧਿੰ । ਧਾਧਾ ਧਿੰ ਧਿੰ ਧਾ । ਤਾ ਤਿੰ ਤਾਤਾ ਤਿੰ । ਤਾਤਾ ਧਿੰ ਧਿੰ ਧਾ ।
6. ਧਾਧਾ ਧਿੰ ਧਾਧਾ ਧਿੰ । ਧਾਧਾ ਧਿੰ ਧਿੰ ਧਾਧਾ । ਤਾਤਾ ਤਿੰ ਤਾਤਾ ਤਿੰ । ਤਾਤਾ ਧਿੰ ਧਿੰ ਧਾਧਾ ।
7. ਧਾਧਾ ऽਧਾ ਧਿੰ ਧਾ । ਧਾ ਧਿੰ ਧਿੰ ਧਾ । ਤਾਤਾ ऽਤ ਤਿੰ ਤਾ । ਤਾ ਧਿੰ ਧਿੰ ਧਾ ।
8. ਧਾਧਾ ਤਿਰਕਿਟ ਧਿੰਧਿੰ ਧਾ । ਧਾਧਾ ਧੀਂਕੜ ਧਿੰਧਿੰ ਧਾ । ਤਾਤਾ ਤਿਰਕਿਟ ਤਿੰਤਿੰ ਤਾ ਤਾਤਾ ਧੀਂਕੜ ਧਿੰਧਿੰ ਧਾ ।

## ਪੇਸ਼ਕਾਰ ਨੰ: 1

+　　　　　　　　2　　　　　　　　0
1. ਧੀਂਕੜ ਧਿੰਧਾ ऽਧਾ ਧਿੰਧਾ । ਧਾਤੀ ਧਾਤੀ ਧਾਧਾ ਧਿੰਧਾ । ਤੀਂਕੜ ਤਿੰਤਾ ऽਤਾ ਤਿੰਤਾ ।
3
ਧਾਤੀ ਧਾਤੀ ਧਾਧਾ ਧਿੰਧਾ ।
2. ਧੀਂਕੜ ਧਿੰਧਾ ऽਧਾ ਧੀਂਕੜ । ਧਿੰਧਾ ऽਧਾ ਧੀਂਕੜ ਧਿੰਧਾ । ਤੀਂਕੜ ਤਿੰਤਾ ऽਤਾ ਤੀਂਕੜ । ਧਿੰਧਾ ऽਧਾ ਧੀਂਕੜਾ ਧਿੰਧਾ ।
3. ਧੀਂਕੜ ਧਿੰਧਾ ऽਕੜ ਧਿੰਧਾ । ਧਾਧਾ ਧਿੰਧਾ ऽਧਾ ਧਿੰਧਾ । ਤੀਂਕੜ ਤਿੰਤਾ ऽਕੜ ਤਿੰਤਾ । ਧਾਧਾ ਧਿੰਧਾ ऽਧਾ ਧਿੰਧਾ ।
4. ਧੀਂਕੜ ਧਿੰਧਾ ऽਗਧਾ ਧਿੰਧਾ । ਧਾਕ੍ਰ ਧਾਤੀ ਧਾਧਾ ਧਿੰਧਾ । ਤੀਂਕੜ ਤਿੰਤਾ ऽਕਤਾ ਤਿੰਤਾ । ਧਾਕ੍ਰ ਧਾਤੀ ਧਾਧਾ ਧਿੰਧਾ ।
5. ਧੀਂਕੜ ਧਿੰਧਾ ਘਿੜਨੰਗ ਧਿੰਧਾ । ਧਾਘਿੜ ਨਕਧਿਨ ਧਾਧਾ ਧਿੰਧਾ । ਤੀਂਕੜ ਤਿੰਤਾ । ਕਿੜਨਗ ਤਿੰਤਾ । ਧਾਘਿੜ ਨਕਧਿਨ ਧਾਧਾ ਧਿੰਧਾ ।
6. ਧਾਘਿੜ ਨਕਧਿਨ ਧਾਧਾ ਧਿੰਧਾ । ऽਧਾ ਧਿੰਧਾ ਧਾਧਾ ਧਿੰਧਾ । ਤਾਕਿੜ ਨਕਤਿਨ, ਤਾਤਾ ਤਿੰਤਾ । ऽਧਾ ਧਿੰਧਾ ਧਾਧਾ ਧਿੰਧਾ ।

